ਬਿਨਾ ਆਗਿਆ ਕੋਈ ਨਾ ਛਾਪੇ।

ਅੱਥ ਅਤੀ ਰਸੀਲਾ ਉਪਨਿਆਸ

ਪ੍ਰਉਪਕਾਰੀ

Har Dhul Singh

# ਹਰਦੂਲ ਸਿੰਘ



ਹਿੱਸਾ ਪਹਿਲਾ

ਪੰਡਤ ਸੰਗਤ ਰਾਮ ਰਚੀਸ਼ਰ ਕ੍ਰਿਤ

ਪ੍ਰਕਾਸ਼ਕ

**ਐਮ. ਐਸ. ਤੇਜ ਕੰਪਨੀ**

**ਮੰਗਲ ਸਿੰਘ ਕੰਧਾਰ ਸਿੰਘ ਪੁਸਤਕਾਂ ਛਾਪਨ**

ਤੇ ਵੇਚਨ ਵਾਲੇ, ਮੋਗਾ ਮੰਡੀ (ਜ਼ਿਲਾ ਫੀਰੋਜ਼ਪੁਰ)

ਲੀ ਵਾਰ ੧੦੦੦ ਕੀਮਤ ਚਾਰ ਆਨੇ

ਅੱਥ ਨਵਾਂ ਤੇ ਰਸੀਲਾ ਕਿੱਸਾ

# ਧਰਮੀ ਸੂਰਮਾਂ

# ਹਰਫੂਲ ਸਿੰਘ

ਪੈਹਲਾ ਹਿੱਸਾ

ਕਰਿਤ

## ਪੰ: ਜਗਤਰਾਮ ਕਵੀਸ਼ਰ

ਪਿੰਡ ਜੈਮਲ ਵਾਲਾ ਤਸੀਲ ਮੋਗਾ

(ਜ਼ਿਲਾ ਫੀਰੋਜ਼ਪੁਰ)

ਪ੍ਰਕਾਸ਼ਕ

## ਐਮ. ਐਸ. ਤੇਜ ਕੰਪਨੀ

ਪੁਸਤਕਾਂ ਛਾਪਣ ਤੇ ਵੇਚਣ ਵਾਲੇ, ਮੋਗਾ ਮੰਡੀ।

---

ਭਾਰਤ ਪ੍ਰਿੰਟਿੰਗ ਪ੍ਰੇਸ ਮੋਗਾ ਵਿਖੇ ਸ੍ਰੀ ਰਾਮ ਗੁਪਤਾ ਮੇਨੇਜਰ
ਦੇ ਯਤਨ ਨਾਲ ਛਪੀ ਤੇ ਮੰਗਲ ਸਿੰਘ ਮਾਲਕ
ਐਮ. ਐਸ. ਤੇਜ ਕੰਪਨੀ ਮੋਗਾ ਨੇ ਛਪਵਾਈ॥

ਪਹਿਲੀ ਵਾਰ ੧੦੦੦ ਕੀਮਤ ।) ਚਾਰ ਆਨੇ

ਦੋਹਰਾ

ਗਣਪੱਤ ਰਘੁਪੱਤ ਵਾਕਪੱਤ ਤਿਨਪੱਤ ਨਿਤ ਪ੍ਰੀਤੀ ਬੰਧ।
ਜਾਂਹ ਕਿਰਪਾ ਪ੍ਰੀਤੀ ਬੰਧ ਗਣਪੱਤ ਹੱਤ ਭਏ ਮੁਕੰਦ॥

ਭਵਾਨੀ ਛੰਦ

ਆਦ ਓਂਕਾਰ ਦਾ ਧਿਆਨ ਧਰਕੇ। ਕਲਮ ਉਠਾਵਾਂ ਸ਼ਾਹੀ ਨਾਲ ਭਰਕੇ। ਦੋਊ ਪਾਨ ਜੋੜਕੇ ਕਰਾਂ ਜੁਹਾਰ ਕੋ। ਬੰਧਨਾਂ ਹਮਾਰੀ ਨੰਦ ਕੇ ਦੁਲਾਰ ਕੋ। ਭਰੇ ਜਾਂ ਜਹਾਜ ਪਾਪ ਦੇ ਕੰਨਸ ਨੇ। ਕੀਤੀ ਫਰਿਆਦ ਯਾਦਵ ਬੰਨਸ ਨੇ। ਟੇਰ ਸੁਨ ਆਗੇ ਧਾਰ ਅਵਤਾਰ ਕੋ। ਬੰਧਨਾਂ ਹਮਾਰੀ ਨੰਦ ਕੇ ਦੁਲਾਰ ਕੋ। ਸ਼ਗਤੀ ਦੇ ਕਾਹਨ ਜੀ ਵਖਾਕੇ ਰੰਗ ਤੂੰ। ਪਾਪ ਦੇ ਸੰਘਾਰਨੇ ਕੋ ਕੀਤੇ ਜੰਗ ਤੂੰ। ਮੁਸ਼ਟਕ ਚੰਡੂਰ ਕੰਨਸ ਖਾਗੇ ਹਾਰ ਕੇ। ਬੰਧਨਾ ਹਮਾਰੀ ਨੰਦ ਕੇ ਦੁਲਾਰ ਕੋ। ਵਿਦਰ ਨੇ ਜਦੋਂ ਸੀ ਕੀਆ ਬੈਰਾਗ ਨੂੰ। ਮੇਵੇ ਛਡ ਖਾ ਲੀਆ ਅਲੂਨੇ ਸਾਗ ਨੂੰ। ਦਿਤਾ ਗਿਆਨ ਜਾਕੇ ਪਾਂਡਵ ਕੁਮਾਰ ਕੋ। ਬੰਧਨਾ ਹਮਾਰੀ ਨੰਦ ਕੇ ਦੁਲਾਰ ਕੋ। ਮੱਲ ਜੁਧ ਕਰਨੇ ਜਦੋਂ ਪਧਾਰੇ ਸੀ। ਰਸਤੇ ਮੇਂ ਕੁਬ ਜਾਂ ਕਰੇ ਦਿਦਾਰੇ ਸੀ। ਕੁਬ ਕੱਢ ਕੀਤਾ ਦੇਹੀ ਦੇ ਸ਼ਿੰਗਾਰ ਕੋ। ਬੰਧਨਾ ਹਮਾਰੀ ਨੰਦ ਕੇ ਦੁਲਾਰ ਕੋ। ਗਊਆਂ ਦੇ ਕਸ਼ਟ ਸੀ ਨਵਾਰਕੇ ਧਰੇ। ਮੰਦਰ ਪਵਾਤੇ ਸੀ ਸੁਦਾਮੇਂ ਕੇ ਘਰੇ। ਜਾਨਕੇ ਭਗਤ ਕੀਤਾ ਹਿੱਤਕਾਰ ਕੋ। ਬੰਧਨਾ ਹਮਾਰੀ ਨੰਦ ਕੇ

ਦੁਲਾਰ ਕੋ। ਤਾਰੇ ਧੰਨਾ ਗਨਕਾ ਕਸਾਈ ਸੱਦਨਾ। ਇਕੋ ਸਮ ਆਪਕੇ ਅਮੀਰ ਅਦਨਾ। ਦਰੋਪਤੀ ਦੇ ਸਭਾ ਮੇਂ ਬੰਡਾਲਿਆ ਭਾਰ ਕੋ। ਬੰਧਨਾ ਹਮਾਰੀ ਨੰਦ ਕੇ ਦੁਲਾਰ ਕੋ। ਆਜਜ ਗਰੀਬਾਂ ਦੇ ਸਵਾਰੇ ਕਾਜ ਤੂੰ। ਪਥਰਾਂ ਚ ਰੋਜ ਭੇਜਦਾ ਅਨਾਜ ਤੂੰ। ਕੁਦਰਤ ਤੇਰੀ ਦੇ ਨਾ ਪਾਇਆ ਪਾਰ ਕੋ। ਬੰਧਨਾਂ ਹਮਾਰੀ ਨੰਦ ਕੇ ਦੁਲਾਰ ਕੋ। ਜਿਸ ਤਰਾਂ ਘਨੱਯਾ ਜੀ ਹਜਾਰਾਂ ਤਾਰ ਤੇ। ਦਾਸ ਦੀ ਤਰਫ ਕਾਹਤੋਂ ਨਾ ਨਿਹਾਰ ਤੇ। ਕਵੀ ਚਾਹੇ ਸਾਹਿਬਾ ਕਵਤਾ ਦੀ ਸਾਰ ਕੋ। ਬੰਧਨਾਂ ਹਮਾਰੀ ਨੰਦ ਕੇ ਦੁਲਾਰ ਕੋ॥

ਦੋਹਰਾ

ਵਾਕ ਪਤੀ ਕੋ ਨਮੋਂ ਨਮੋਂ ਜੋ ਕਵਤਾ ਕਾ ਮੂਲ।
ਤਾਂਹ ਕਿਰਪਾ ਕੀ ਓਟ ਲੈ ਲਿਖੂੰ ਕਾਵ ਹਰਫੂਲ।

ਚੱਟ ਪੱਟਾ ਛੰਦ ਤਰਜ਼ ਰਾਠੌੜ

ਜੀਦਾ ਪਿੰਡ ਟੂਹਾਨੇ ਕੋਲੇ ਵਸਦਾ ਸੁਨੋ ਪਿਆਰੇ। ਭੋਲਾ ਛੀਂਬਾ ਏਕ ਜਾਤ ਦਾ ਓਥੇ ਵਕਤ ਗੁਜਾਰੇ। ਭੋਲੇ ਦੇ ਘਰ ਕੇਸ਼ੋ ਛੀਂਬਨ ਖਾਂਦਾ ਰੂਪ ਹੁਲਾਰੇ। ਕਾਰੀਗਰੀ ਵਿਚ ਮਾਹਰ ਸੀ ਓਹ ਚੰਗੇ ਚੀਰ ਸੁਵਾਰੇ। ਕੇਸ਼ੋ ਅਕਲ ਸ਼ਕਲ ਵਿਚ ਪੂਰੀ ਹੋਵੇ ਸੋਹਬਤ ਸਾਰੇ। ਕੋਈ ਰੋਜ ਸੀ ਗਰਿਸਤ ਕੀਆ ਜੱਬ ਦਯਾ ਕਰੀ ਕਰਤਾਰੇ। ਜਨਮ ਲਿਆ ਘਰ ਕੇਸ਼ੋ ਦੇ ਸੀ ਆ ਹਰਫੂਲ ਸਤਾਰੇ। ਪਾਲਨ ਕਰਦੇ ਪੁਤਰ ਸੰਦੀ ਖੁਸ਼ੀਆਂ ਮੇਂ ਸੀ ਭਾਰੇ। ਦੋਇ ਸਾਲ ਕੇ

ਦੋਹਰਾ

ਨੌਕਰ ਹੋ ਸੰਗਰੂਰ ਮੇਂ ਹਰਫੂਲ ਸਿੰਘ ਸਰਦਾਰ।
ਐਪਰ ਪਿਛਲੇ ਜੋਸ਼ ਦਾ ਦਿਲ ਮੇਂ ਬਹੁਤ ਗੁਬਾਰ।

ਭਵਾਨੀ ਛੰਦ

ਪੁਤਰ ਮਤੇਰ ਦਾ ਜਾਂ ਦੇਵੇ ਦੁਖ ਸੀ। ਹੋਇਆ ਹਰਫੂਲ ਦਾ ਉਦਾਸ ਮੁਖ ਸੀ। ਸੋਚਾਂ ਸੋਚ ਹਾਰਕੇ ਤਿਆਰੀ ਕਰਤੀ। ਛਾਉਨੀ ਸੰਗਰੂਰ ਦੀ ਮੇਂ ਹੋਇਆ ਭਰਤੀ। ਸੀਸ ਤੇ ਛਤੱਰ ਜੋਬਨ ਦੇ ਨੂਰ ਦਾ। ਕਰੇ ਜਾਂ ਪਰੇਟ ਸੀ ਨੂਰਾਨੀ ਪੂਰਦਾ। ਮਥੇ ਦੀ ਝਲਕ ਸੀ ਮਤੀ ਕੋ ਹਰਤੀ। ਛਾਉਨੀ ਸੰਗਰੂਰ ਦੀ ਮੇਂ ਹੋਇਆ ਭਰਤੀ। ਜਦੋਂ ਧਰੇ ਪੈਰ ਧਰਤੀ ਥਰਕਦੀ। ਜੁਤੀ ਤਿਲੇਦਾਰ ਪਾਉਂ ਮੇਂ ਜਤਕਦੀ। ਖੁਸ਼ੀ ਹੋ ਸਾਹਬ ਕੈਹੰਦਾ ਸੂਰੇ ਪਰਤੀ। ਛਾਉਨੀ ਸੰਗਰੂਰ ਦੀ ਮੇਂ ਹੋਇਆ ਭਰਤੀ। ਆਖਦਾ ਸਾਹਬ ਚਲਨਾ ਸ਼ਕਾਰ ਕੋ। ਤੂੰ ਭੀ ਹਰਫੂਲ ਹੋ ਰਹੀਂ ਤਿਆਰ ਕੇ। ਜਾਂਵਦੀ ਸ਼ਕਲ ਕਾਲਜੇ ਕੋ ਚਰਤੀ। ਛਾਉਨੀ ਸੰਗਰੂਰ ਦੀ ਮੇਂ ਹੋਇਆ ਭਰਤੀ। ਹੋਕੇ ਤੇ ਅਨੰਦ ਦੂਸਰੇ ਦਨੇਸ ਕੋ। ਚਲਪੇ ਬਨੀ ਕੋ ਕਰਕੇ ਉਦੇਸ ਕੋ। ਲਿਖਦੇ ਜਗਤ ਰਾਮਾਂ ਜੈਸੀ ਵਰਤੀ। ਛਾਉਨੀ ਸੰਗਰੂਰ ਦੀ ਮੇਂ ਹੋਇਆ ਭਰਤੀ।

ਦੋਹਰਾ

ਮਾਨ ਸਾਹਬ ਦੇ ਹੁਕਮ ਕੋ ਹਰਫੂਲ ਸਿੰਘ ਸੀ ਜੁਆਨ।

ਖੇਡਨ ਲੀਏ ਸ਼ਕਾਰ ਕੋ ਹੋਕਰ ਤੁਰੇ ਰਵਾਨ।

ਦੋਹਰਾ

ਏਕ ਪਹਾੜੀ ਬਨ ਵਿਖੇ ਭਾਲਤ ਫਿਰਨ ਸ਼ਕਾਰ।
ਏਕ ਗੁਫਾ ਮੇਂ ਸਰੋਤਿਓ ਖੜਗੇ ਨਜਰਾਂ ਮਾਰ।

ਭਵਾਨੀ ਛੰਦ

ਆਗੇ ਗੁਫਾ ਕੋਲੇ ਭਾਲਦੇ ਸ਼ਕਾਰ ਨੂੰ। ਦੋਵੇਂ ਖੜ ਜਾਂਦੇ ਕਰਕੇ ਬਚਾਰ ਨੂੰ। ਹੋਗੇ ਹੋਸ਼ ਗੁਮ ਜਾਂ ਨਜਰ ਫੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਜਦੋਂ ਚਕੇ ਸ਼ੇਰ ਪੰਜੇ ਦੇ ਲਿਲਾਟ ਨੂੰ। ਗਊ ਮਾਤਾ ਪਾਵੇ ਖੜਕੇ ਅੜਾਟ ਨੂੰ। ਦੇਵੇ ਨਾ ਲੁਕਨ ਲੁਕਦੀ ਬਥੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਜਦੋਂ ਹੁੰਦਾ ਸੂਤ ਸ਼ੀਹਨੀ ਦਾ ਅਗਾਹਾਂ ਨੂੰ। ਗਊ ਮਾਤਾ ਹੁੰਦੀ ਭਜਕੇ ਪਛਾਹਾਂ ਨੂੰ। ਲੋਚਨਾਂ ਚੋਂ ਸਿਟੇ ਨੀਰ ਦੀ ਪਸੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਜਦੋਂ ਗੁਸੇ ਨਾਲ ਭੁਭਕਾਰੇ ਸਿੰਘ ਜੀ। ਅਗੇ ਕਰ ਸੀਸ ਕੋ ਖੜੋਂਦੀ ਰਿੰਗ ਜੀ। ਤਾਕਤ ਵਖਾਵੇ ਢੁਢਾਂ ਸੇ ਬਥੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਮਾਰੇ ਤੜਾਹ ਗਜਕੇ ਪੁਤਰ ਸ਼ੇਰ ਦਾ। ਗਊ ਦੇ ਉਦਾਲੇ ਫਿਰੇ ਟੌਨ ਫੇਰਦਾ। ਗਊ ਸੂਤਾ ਕੰਬੇ ਖੜੀ ਨੀਰ ਗੇਰੀ ਹੈ। ਸਿੰਘ ਸੁਤ ਫਿਰਦਾ ਗਊ ਨੂੰ ਘੇਰੀ ਹੈ। ਫਿਰਦੀ ਗੁਫਾ ਮੇਂ ਗਊ ਰੋੜਾ ਬੰਨ੍ਹੀ ਸੀ। ਖੌਫ ਨੇ ਰਜਾਨੀ ਨਿਗਾਹ ਸ਼ੇਰ ਕਨੀ

ਸੀ। ਪਤਾ ਨੀ ਬਨਾਵੇ ਕਦੋਂ ਸ਼ੇਰ ਢੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਮੌਤ ਨੇੜੇ ਫਿਰੇ ਸੀ ਬਰੇਚ ਜਾਈ ਦੇ। ਜੋਰ ਨਾਲ ਰੰਭਕੇ ਖੜੀ ਦੁਹਾਈ ਦੇ। ਕੈਂਹਦੀ ਰੱਖ ਰੱਬਾ ਕਿਉਂ ਲਗਾਈ ਡੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ। ਜਗੇ ਰਾਮਾਂ ਸੁਨ ਗਊ ਦੀ ਫਰਿਯਾਦ ਕੋ। ਸੂਰਮੇਂ ਪੁਚਾਤੇ ਸ਼ਗਤੀ ਅਨਾਦ ਕੋ। ਧਨ ਮਹਾਰਾਜ ਹਿਕਮਤ ਤੇਰੀ ਹੈ। ਸਿੰਘ ਸੂਤ ਫਿਰਦਾ ਗਊ ਨੂੰ ਘੇਰੀ ਹੈ।

ਦੋਹਰਾ

ਹਰਫੂਲ ਸਿੰਘ ਕਹੇ ਬੋਲਕੇ ਦੇਖ ਗਊ ਦਾ ਹਾਲ।
ਗਊ ਹਜੂਰ ਛੁਡਾਵਨੀ ਨਾਂਹ ਕਰਨੀ ਮੈਂ ਟਾਲ।

ਭਵਾਨੀ ਛੰਦ

ਗਊ ਦਾ ਹਵਾਲ ਦੇਖ ਹਰਫੂਲ ਜੀ। ਕੈਂਹਦਾ ਏਦੂ ਰੱਬਾ ਜਿੰਦਗੀ ਫਜੂਲ ਜੀ। ਮੁਖੋਂ ਕੈਂਹਦਾ ਫੜਕੇ ਚਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਆਗਿਆ ਦੇ ਦੀਜੀਏ ਹਜੂਰ ਮੁਝ ਕੋ। ਕਰਕੇ ਨਸ਼ਾਨਾਂ ਮੈਂ ਦਖਾਵਾਂ ਤੁਝ ਕੋ। ਕਰਾਂ ਦੁਖ ਗਊ ਦੇ ਹਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਦੀਜੀਏ ਸ਼ਤਾਬੀ ਆਗਿਆ ਗਰੀਬ ਨੂੰ। ਮਾਰਾਂ ਤੜਹ ਜਾਕੇ ਰਿਪੂ ਦੇ ਕਰੀਬ ਨੂੰ। ਲੈਕੇ ਇਕ ਆਪਕੀ ਸ਼ਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਵੈਰੀ ਛਡਦੇ

ਸੂਰੇ ਦਾ ਕਰਮ ਨਾ। ਵੇਖੇ ਗਊ ਘਾਤ ਹਿੰਦੂ ਦਾ ਧਰਮ ਨਾ। ਛੱਤਰੀ ਨਾ ਹਾਰਦੇ ਪ੍ਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਤਿੰਨ ਟੋਟੇ ਕਰੂੰ ਅਗੇ ਸਰਕਾਰ ਕੇ। ਲੁਕਕੇ ਨਾ ਮਾਰੂੰ ਮਾਰੂੰ ਲਲਕਾਰ ਕੇ। ਸੂਰਮੇਂ ਨਾ ਮੌਤ ਤੋਂ ਡਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਜਾਂ ਤਾਂ ਮੇਰੇ ਫੁਲ ਹਰੀਦੁਆਰ ਪੈਨਗੇ। ਮਾਰ ਲਿਆ ਸਿੰਘ ਲੋਕ ਨਾਮ ਲੈਨਗੇ। ਅਗੇ ਲਿਖੇ ਲੇਖ ਨਾ ਟਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਅੱਖਾਂ ਭਰ ਕੈਂਹਦਾ ਬੋਲਕੇ ਅਖੀਰ ਨੂੰ। ਖਾਤਰ ਗਊ ਦੀ ਤਜ ਦੂੰ ਸਰੀਰ ਨੂੰ। ਦੇਨਾ ਪੈਰ ਦੂਜਾ ਨਾ ਧਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ। ਏਨੀ ਕੈਹ ਜਗਤ ਰਾਮਾਂ ਚੁਪ ਹੋ ਗਿਆ। ਚੱਕਕੇ ਰੱਫਲ ਸਾਮਨੇ ਖੜੋ ਗਿਆ। ਜਿਸਦੇ ਸਹਾਰੇ ਛੇ ਵਰਨ ਮਾਲਕਾ। ਗਊ ਮਾਤਾ ਦੇਵਾਂ ਨਾ ਮਰਨ ਮਾਲਕਾ॥

ਦੋਹਰਾ

ਹੁਕਮ ਦੇ ਦੀਆ ਸਾਹਬ ਨੇ ਸੁਨ ਕਰ ਇਤਨੇ ਬੋਲ।
ਗਜਦਾ ਜਾਕੇ ਸੂਰਮਾਂ ਸੁਤ ਸ਼ੀਹਨੀ ਦੇ ਕੋਲ।

ਭਵਾਨੀ ਛੰਦ

ਚੰਡਕਾਂ ਮਨਾਕੇ ਰਿਦੇ ਹਰਫੂਲ ਨੇ। ਨੇਤਰ ਸੁਰਖ ਜਿਉਂ ਸੁਰਖ ਟੂਲ ਨੇ। ਵੈਰੀ ਵਲ ਲਗਾ ਪੈਰ ਕੋ ਧਰਨ ਜੀ। ਸੂਰਮਿਆਂ ਦਾ ਕੰਮ ਸੂਰਮੇਂ ਕਰਨ ਜੀ। ਮਾਰੇ

ਲੱਲਕਾਰਾ ਸੀ ਗੁਫਾ ਮੇਂ ਵੜਕੇ। ਮੇਗਲੇ ਸਮਾਨ ਸੂਰਬੀਰ ਗੜਕੇ। ਜੋਸ਼ ਦੇ ਪਨਾਲੇ ਸੀਸ ਤੇ ਵਰਹਨ ਜੀ। ਸੂਰਮਿਆਂ ਦਾ ਕੰਮ ਸੂਰਮੇਂ ਕਰਨ ਜੀ। ਸੁਨੇ ਲੱਲਕਾਰਾ ਗੱਜੇ ਸੁਤ ਸ਼ੀਹਨੀ ਦਾ। ਤੜ ਮਾਰ ਗੱਜੇ ਪੁਤ ਰੱਤ ਪੀਨੀ ਦਾ। ਗੂੰਜਦੀ ਪਹਾੜੀ ਕੰਬਦੀ ਧਰਨ ਜੀ। ਸੂਰਮਿਆਂ ਦਾ ਕੰਮ ਸੂਰਮੇਂ ਕਰਨ ਜੀ। ਦੇਖ ਹਰਫੂਲ ਨੇ ਰਫਲ ਚਕਲੀ। ਲਾਕੇ ਤੇ ਨਸ਼ਾਨਾਂ ਕਾਲਜੇ ਨੂੰ ਡਕਲੀ। ਗੋਲੀ ਛਡੀ ਜਾਵੇ ਫਰਨ ਫਰਨ ਜੀ। ਸੂਰਮਿਆਂ ਦੇ ਕੰਮ ਸੂਰਮੇਂ ਕਰਨ ਜੀ। ਪੈਹਲੀ ਗੋਲੀ ਛਾਤੀ ਮੇਂ ਭਰਾੜ ਖੋਲਗੀ। ਦੇਹੀ ਬਨੀ ਰਾਜ ਦੀ ਤੜਕ ਡੋਲਗੀ। ਗੇੜਾ ਖਾਕੇ ਸ਼ੇਰ ਡਿਗਿਆ ਧਰਨ ਜੀ। ਸੂਰਮਿਆਂ ਦੇ ਕੰਮ ਸੂਰਮੇਂ ਕਰਨ ਜੀ। ਸ਼ੇਰ ਨੇ ਰੰਗਾਟ ਪਾਕੇ ਲਾਇਆ ਜ਼ੋਰ ਸੀ। ਮਚ ਗਿਆ ਪਹਾੜੀ ਦੀ ਗੁਫਾ ਮੇਂ ਸ਼ੋਰ ਸੀ। ਗਊ ਕੰਬੀ ਜਾਵੇ ਥਰਨ ਥਰਨ ਜੀ। ਸੂਰਮਿਆਂ ਦੇ ਕੰਮ ਸੂਰਮੇਂ ਕਰਨ ਜੀ। ਲੈਕੇ ਹਰਫੂਲ ਹੱਥ ਮੇਂ ਕਟਾਰ ਕੋ। ਟੋਟੇ ਕੀਤਾ ਸ਼ੇਰ ਫੜਕੇ ਕਰਾਰ ਕੋ। ਲੱਗਾ ਜਗਾ ਰਾਮ ਉਪਮਾਂ ਭਰਨ ਜੀ। ਸੂਰਮਿਆਂ ਦੇ ਕੰਮ ਸੂਰਮੇਂ ਕਰਨ ਜੀ॥

ਦੋਹਰਾ

ਮਾਰ ਲਿਆ ਜਬ ਸ਼ੇਰ ਕੋ ਸਾਹਬ ਖੁਸ਼ੀ ਮਨਾਏ।
ਬਾਪੀ ਦੇ ਹਰਫੂਲ ਕੋ ਕੈਂਹਦਾ ਬਚਨ ਸੁਨਾਏ।

## ਭਵਾਨੀ ਛੰਦ

ਜਦੋਂ ਕਢੇ ਸ਼ੇਰ ਸੁਤ ਦੇ ਪ੍ਰਾਨ ਜੀ। ਹੋਗਿਆ ਸਾਹਬ ਸੀ ਮੇਹਰਬਾਨ ਜੀ। ਕੈਂਹਦਾ ਤੇਰੇ ਸ਼ਾਬਾ ਬਾਰ ਬਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ। ਅਜ ਤੋਂ ਮੁਆਫ ਪੈਹਰਾ ਤੇ ਪ੍ਰੇਟ ਜੀ। ਤਖਮਾਂ ਅਨਾਮੀ ਦਿਤਾ ਤੇਰੇ ਹੇਤ ਜੀ। ਇਕ ਚਿਠੀ ਦੇਦੂ ਰਕਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ। ਤੇਰੇ ਜੈਸੇ ਹੋਰ ਦੇਖਣੇ ਦਲੇਰ ਨਾ। ਐਸੀ ਭਾਂਤ ਮਾਰਿਆ ਕਿਸੇ ਨੇ ਸ਼ਰ ਨਾ। ਉਪਮਾਂ ਕਰੂਗੀ ਸਨਸਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ। ਦੁਖੀਆ ਗਊ ਤੂੰ ਬਚਾਕੇ ਜਿੰਦ ਨੂੰ। ਉਚਾ ਕੀਤਾ ਪਿਤਾ ਦਸਵੇਂ ਗੋਬਿੰਦ ਨੂੰ। ਹੋਵੇ ਦਰਗਾਹ ਮੇਂ ਜੈ ਜੈਕਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ। ਬਿੰਦੇ ਬਿੰਦੇ ਦਿੰਦਾ ਸੀ ਸਾਹਬ ਥਾਪੀਆਂ। ਸੰਗ ਬਡਿਆਈ ਦੇ ਭਰਨ ਕਾਪੀਆਂ। ਰਖਸ਼ਾ ਗਊ ਦੀ ਦੇਵੇ ਤਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ। ਖੁਸ਼ੀ ਨਾਲ ਹੋਗਿਆ ਸਾਹਬ ਲਾਲ ਸੀ। ਮੁੜ ਪੇ ਪਛਾਹਾਂ ਹਰਫੂਲ ਨਾਲ ਸੀ। ਜਾਵੇ ਜਗਾ ਰਾਮ ਬਲਿਹਾਰ ਸੂਰਮਿਆਂ। ਕੀਤਾ ਤੈਨੂੰ ਫੌਜੀ ਸਰਦਾਰ ਸੂਰਮਿਆਂ।

### ਦੋਹਰਾ

ਉਪਮਾਂ ਹੋਰ ਹਰਫੂਲ ਦੀ ਲਿਖੀ ਮੂਲ ਨਾ ਜਾਏ।
ਉਸੀ ਰੋਜ ਕੀ ਰਾਤ ਕਾ ਕਵਿ ਜਨ ਹਾਲ ਸੁਨਾਏ।

## ਭਵਾਨੀ ਛੰਦ

ਜਿਸ ਵੇਲੇ ਰਜਨੀ ਖਲਾਰੇ ਫੰਗ ਜੀ। ਸੁਤਾ ਫੂਲ ਡਾਹਕੇ ਰੰਗਲਾ ਪਲੰਗ ਜੀ। ਸੁਫਨੇ ਦੀ ਰਾਤੀ ਹੈ ਅਨਾਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਨੂੜੀਆਂ ਦਿਸਨ ਕੋਲੇ ਗਊਆ ਚਾਰ ਸੀ। ਅੰਗ ਅੰਗ ਬਧੇ ਦੁਖੀ ਬੇਸ਼ਮਾਰ ਸੀ। ਰਹੀਆਂ ਕਰ ਚਾਰੇ ਫਰਿਆਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਨੈਨੋਂ ਨੀਰ ਸਿਟ ਕੈਂਹਦੀਆਂ ਗੋਬਿੰਦ ਕੋ। ਕੇਰਾਂ ਰੂਪ ਧਾਰਕੇ ਬਚਾਲੇ ਜਿੰਦ ਕੋ। ਨਹੀਂ ਹੋਈਏ ਚਾਰੇ ਬਰਬਾਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਸੰਗ ਦਿਲ ਪੁਜਕੇ ਜਲਾਦ ਸੀ ਬੜੇ। ਮਾਂਜੀ ਜਾਂਦੇ ਵੈਰੀ ਤਲਵਾਰਾਂ ਨੂੰ ਖੜੇ। ਨਿਸ ਦਿਨ ਕਰਕੇ ਅਪਾਧ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਸੁਫਨੇ ਚ ਸੁਨਕੇ ਗਊਆਂ ਦੀ ਟੇਰ ਜੀ। ਜੋਸ਼ ਖਾਕੇ ਚਕੀ ਜਾਕੇ ਸ਼ਮਸ਼ੇਰ ਜੀ। ਕੈਂਹਦਾ ਹੁਨੇ ਕਰੂੰ ਇਮਦਾਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਮਾਰ ਲਲਕਾਰੇ ਚਕਦਾ ਹਨੇਰੀ ਸੀ। ਸੁਫਨੇ ਚ ਬੁਰਜ਼ਾਂ ਨੂੰ ਫਿਰੇ ਘੇਰੀ ਸੀ। ਰਖਣੇ ਕੋ ਗਊ ਬਿਪ ਸਾਧ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਹੋਇਆ ਸੀ ਖੜਾਕਾ ਫੇਰ ਅਨਾ ਚੇਤ ਸੀ। ਅਖਾਂ ਖੋਲ ਹੁੰਦਾ ਸੂਰਮਾ ਸੁਚੇਤ ਸੀ। ਸੁਫਨੇ ਦੀ ਮਾਇਆ ਬੇ ਬੁਨਿਆਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ

ਦੋਸਤੋ। ਦਿਲ ਹਰਫੂਲ ਦੇ ਨਾ ਆਵੇ ਚੈਨ ਸੀ। ਨੌਕਰੀ ਤਿਆਗੇ ਲਗਿਆ ਕੈਹਨ ਸੀ। ਗਊਆਂ ਦੀ ਸਤਾਵੇ ਬਹੁਤੀ ਯਾਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ। ਰਾਤਰੀ ਗੁਜਾਰੀ ਹੋਕੇ ਡਾਵਾਂ ਡੋਲ ਸੀ। ਸੁਭੇ ਸਾਰ ਪਹੁੰਚਿਆ ਸਾਹਿਬ ਕੋਲ ਸੀ। ਦਿਲੋਂ ਹੋ ਜਗਤ ਰਾਮਾਂ ਸ਼ਾਦ ਦੋਸਤੋ। ਦੇਖੇ ਗਊਆਂ ਕੋਲੇ ਦੋ ਜਲਾਦ ਦੋਸਤੋ॥

ਦੋਹਰਾ

ਕੋਲ ਸਾਹਬ ਦੇ ਜਾਇਕੇ ਕਰੀ ਬੰਦਗੀ ਵੀਰ।
ਨਾਮ ਕਟੋ ਮੱਮ ਦਾਸ ਕਾ ਕੈਂਹਦਾ ਖੜਾ ਅਖੀਰ।

ਬੈਂਤ

ਕਰਕੇ ਬੰਦਗੀ ਬੋਲ ਹਰਫੂਲ ਕੈਂਹਦਾ ਬਾਰ ਬਾਰ ਹਜੂਰ ਜੁਹਾਰ ਮੇਰੀ। ਦੇਗੀ ਆਨ ਦਿਦਾਰ ਕੋ ਰਾਤਰੀ ਨੂੰ ਮਾਂਤਾ ਜਨਮ ਦੀ ਪਾਲਨੇਹਾਰ ਮੇਰੀ। ਸੇਵਾ ਕਰੂ ਪ੍ਰੇਮ ਸੇ ਧਰਮ ਕਰਕੇ ਪੱਕੀ ਨੀਤ ਨਾ ਕੱਚ ਦੀ ਕਾਰ ਮੇਰੀ। ਜਗਤ ਰਾਮ ਦੀ ਅਰਜ ਹੈ ਜੋੜ ਦੇਵੇਂ ਨਾਵਾਂ ਮੁਝ ਦਾ ਕਟੋ ਸਰਕਾਰ ਮੇਰੀ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਸਾਹਬ ਕਹੇ ਉਚਾਰ।
ਛੁਟੀ ਲੈ ਹਰਫੂਲ ਤੂੰ ਜਾਹ ਮਿਲ ਆ ਘਰ ਬਾਰ।

## ਭਵਾਨੀ ਛੰਦ

ਬੋਲਦਾ ਸਾਹਬ ਸੁਨ ਹਰਫੂਲ ਤੂੰ। ਦੁਖੀ ਹੋਕੇ ਭਾਰਾ ਜਿਉਂ ਦਰਦ ਸੂਲ ਜੀ। ਨਾਮ ਕਟ ਦੇਨਾ ਤੂੰ ਕਦੰਨਤ ਮੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਚੰਗਾ ਭਲਾ ਸੁਤਾ ਖੁਸ਼ੀਆਂ ਦੇ ਨਾਲ ਤੂੰ। ਹੁਨ ਬੈਠਾ ਹੋਰ ਹੀ ਬਦਲ ਖਿਆਲ ਤੂੰ। ਸਚੋ ਸਚ ਦਸਦੇ ਰਤਾ ਭੀ ਸੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਤੇਰੇ ਤੇ ਬਹੁਤ ਮੇਰਾ ਆਇਆ ਦਿਲ ਜੀ। ਜਾਨਾਂ ਜੇ ਜਰੂਰ ਜਾਕੇ ਆਵੀਂ ਮਿਲ ਜੀ। ਆਵੀਂ ਦੋ ਮਹੀਨੇ ਜਾਕੇ ਤੂੰ ਨਸ਼ੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਹੋਰ ਦੁਖ ਜੇਹੜਾ ਕੈਂਹਦੇ ਤੂੰ ਜਬਾਨ ਤੇ। ਮੇਰੇ ਭਾ ਦਾ ਤੂੰ ਹੀ ਸੂਰਮਾਂ ਜਹਾਨ ਤੇ। ਪਾਵੀਂ ਤੂੰ ਪ੍ਰੇਮ ਮੇਂ ਹਮਾਰੇ ਭੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਕਹੇਂ ਤਾਂ ਵਧਾਵਾਂ ਨੌਕਰੀ ਤਮਾਰੀ ਨੂੰ। ਹੋਰ ਦੱਸ ਜੇਹੜੀ ਲੱਗਗੀ ਬਮਾਰੀ ਨੂੰ। ਦੇਵਾਂ ਹੋਨ ਆਪਕੋ ਕਦੇ ਭੀ ਤੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਮਰਗੇ ਹਜਾਰਾਂ ਹੀ ਉਠਾਂਉਂਦੇ ਟੋਕਰੀ। ਭਾਲਦੇ ਫਿਰਨ ਨਾ ਥਿਉਂਦੀ ਨੌਕਰੀ। ਤੰਗੀ ਜੈਸਾ ਕੋਈ ਜੱਗ ਤੇ ਕੁਸੰਗ ਨਾ। ਨਿਤ ਰੋਜਗਾਰੀ ਦੇ ਥਿਉਂਦੇ ਢੰਗ ਨਾ। ਅੰਗ ਸਾਕ ਕੋਈ ਨੰਗ ਨੂੰ ਸਿਆਨੇ ਨਾ। ਵਖਤਾਂ ਚ ਪੈਜੀਂ ਜਾਨਕੇ ਧਗਾਨੇ ਨਾ। ਐਸੀ ਲਿਆਵੀਂ ਕਦੇ ਚਿਤ ਮੇਂ

ਉਮੰਗ ਨਾ। ਨਿਤ ਰੋਜ਼ਗਾਰੀ ਦੇ ਥਿਉਂਦੇ ਢੰਗ ਨਾ। ਮਨ ਲੈ ਜਗਤ ਰਾਮ ਦੇ ਬਲਾਸ ਤੂੰ। ਹੋਇਆ ਕੇਹੜੀ ਗਲੋਂ ਦਸਦੇ ਉਦਾਸ ਤੂੰ। ਆਖਿਆ ਕਦੇ ਭੀ ਤੈਨੂੰ ਮੰਦ ਚੰਗ ਨਾ। ਨਿਤ ਰੋਜ਼ਗਾਰੀ ਦੇ ਥਿਉਂਦੇ ਢੰਗ ਨਾ।

ਦੋਹਰਾ

ਸੁਨ ਸਾਹਿਬ ਦੇ ਬਚਨ ਕੋ ਕੈਂਹਦਾ ਫੂਲ ਉਚਾਰ।
ਯਹਾਂ ਰੈਹਨ ਕੋ ਦਾਸ ਦੀ ਬਾਰ ਬਾਰ ਇਨਕਾਰ।

ਦੋਹਰਾ

ਜਦੋਂ ਫੂਲ ਨਾ ਮੰਨਿਆ ਗਿਆ ਸਾਹਿਬ ਸੀ ਮੰਨ।
ਏਕ ਰਫਲ ਔਰ ਦੇਵੰਦਾ ਬਹੁਤ ਫੂਲ ਕੋ ਧੰਨ।

ਦੋਹਰਾ

ਨਾਵੇਂ ਤਾਂਈਂ ਕਟਾਇਕੇ ਹਰਫੂਲ ਸਿੰਘ ਸਰਦਾਰ।
ਤਰਫ ਜਲਾਨੀ ਗਾਂਮ ਕੇ ਹੋਕਰ ਤੁਰਤ ਤਿਆਰ।

ਭਵਾਨੀ ਛੰਦ

ਕਰਕੇ ਸਾਹਿਬ ਤਾਂਈਂ ਫੂਲ ਸੀ ਨਮੋਂ। ਖੁਸ਼ੀ ਹੋਕੇ ਹੋਗਿਆ ਜਲਾਨੀ ਕੋ ਰਮੋਂ। ਉਠਦੇ ਤਰੰਗ ਸੀ ਹਜਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਉਭਾਰ ਦੋਸਤੋ। ਜਿੰਨੇ ਹਰਫੂਲ ਦੇ ਮਿਤਰ ਪਿਆਰੇ ਤਾਂ। ਇਕ ਦਮ ਹੋਗਏ ਅੱਕਠੇ ਸਾਰੇ ਤਾਂ। ਫਤੇ ਰਹੇ ਵੀਰ ਕੋ ਗੁਜ਼ਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਉਭਾਰ ਦੋਸਤੋ। ਸਾਰੇ ਜ਼ੋਰ ਲਾਉਂਦੇ ਰਖਨੇ ਕੋ ਵੀਰ ਨਾ। ਹਾਰਕੇ ਮੁੜੇ ਜਾਂ ਮੰਨਿਆ

ਅਖੀਰ ਨਾ। ਹੱਥੀਂ ਕੀਤਾ ਜਾਕੇ ਅਸਵਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਉਭਾਰ ਦੋਸਤੋ। ਬਹੁਤਾ ਨਾ ਵਧਾਮਾਂ ਰਸਤੇ ਦੀ ਬਾਤ ਕੋ। ਪਹੁੰਚਿਆ ਜਲਾਨੀ ਵਿਚ ਆਕੇ ਰਾਤ ਕੋ। ਮੁਗਲੂ ਨੂੰ ਕੀਤੀ ਜਾ ਜੁਹਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਉਭਾਰ ਦੋਸਤੋ। ਐਪਰ ਨਾ ਮੁਗਲੂ ਜਬਾਨੋ ਬੋਲਦਾ। ਮੱਥੇ ਵੱਟ ਪਾਕੇ ਸੀ ਜੈਹਰ ਘੋਲਦਾ। ਕਰਕੇ ਬਹੁਤ ਸੀ ਹੰਕਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਗੁਬਾਰ ਦੋਸਤੋ। ਦੇਖ ਹਰਫੂਲ ਮੁਗਲੂ ਦੇ ਰੰਗ ਨੂੰ। ਆਪੇ ਡਾਹਕੇ ਬੈਠਾ ਵੇਹੜੇ ਚ ਪਲੰਗ ਨੂੰ। ਕਰੇ ਜਗਾ ਰਾਮ ਭੀ ਵਚਾਰ ਦੋਸਤੋ। ਬੁਰਾ ਦਾਨੇ ਪਾਨੀ ਦਾ ਉਭਾਰ ਦੋਸਤੋ।

ਦੋਹਰਾ

ਪਿਆ ਰਾਤ ਕੋ ਸੋਚਦਾ ਫੂਲ ਸਿੰਘ ਤਦਬੀਰ।
ਦਰਦ ਕਰਦ ਨੇ ਮਾਰਿਆ ਨੈਨੋਂ ਸਿਟਦਾ ਨੀਰ।

ਦੋਹਰਾ

ਆਖਰ ਕੋ ਏਹ ਸੋਚਕੇ ਪੱਕੀ ਕਰੀ ਸਲਾਏ।
ਕਠੀ ਕਰ ਪੰਚਾਇਤ ਕੋ ਲਵਾਂ ਜੰਗੀਰ ਵੰਡਾਏ।

ਭਵਾਨੀ ਛੰਦ

ਰਜਨੀ ਜਾਂ ਬੀਤੀ ਉਦੇ ਹੋਗਿਆ ਰਵੀ। ਨਿੰਦਰਾ ਨਮਾਨੀ ਨੂੰ ਵਸਾਰਦੇ ਸਭੀ। ਦੂਨੀ ਸੋਚ ਹੋਗੀ ਫੂਲ ਦੇ ਸਰੀਰ ਨੂੰ। ਕੈਂਹਦਾ ਦੇਵੇਂ ਜੋੜਕੇ ਮਤੇਰ ਵੀਰ ਨੂੰ। ਕੇਹੜੀ

ਗਲੋਂ ਹੋਇਆ ਦਸਦੇ ਨਰਾਜ ਤੂੰ। ਟੋਵੇਂ ਇਕ ਦਮ ਕਾਹਨੂੰ ਬੇਲਿਹਾਜ ਤੂੰ। ਮੇਰੇ ਮੂੰਹ ਤੇ ਕੈਹਦੇ ਹੋਈ ਤਕਸੀਰ ਨੂੰ। ਕੈਂਹਦਾ ਦੋਵੇਂ ਜੋੜਕੇ ਮਤੇਰ ਵੀਰ ਨੂੰ। ਲਗਦਾ ਪਤਾ ਨੀ ਮੈਨੂੰ ਤੇਰੀ ਬਾਤ ਕਾ। ਬੋਲਿਆ ਨਾ ਕਾਹਤੋਂ ਮੈਂ ਬਲਾਵਾਂ ਰਾਤ ਕਾ। ਖੋਲ ਦੇਨਾ ਚਾਹੀਏ ਪੜਦਾ ਅਖੀਰ ਨੂੰ। ਕੈਂਹਦਾ ਦੋਵੇਂ ਜੋੜਕੇ ਮਤੇਰ ਵੀਰ ਨੂੰ। ਇਸ ਤੇਰੀ ਚੁਪ ਨੇ ਖੁਆਰ ਮੈਂ ਕੀਆ। ਦਸ ਤੇਰਾ ਕੌਨਸਾ ਬਗਾਰ ਮੈਂ ਕੀਆ। ਤੋੜ ਦੇਨਾ ਚਾਹੀਏ ਗਮੀਂ ਦੇ ਜੰਜੀਰ ਨੂੰ। ਕੈਂਹਦਾ ਦੋਵੇਂ ਜੋੜਕੇ ਮਤੇਰ ਵੀਰ ਨੂੰ। ਜੇ ਤੂੰ ਸਾਡੇ ਰੈਹਨ ਤੇ ਨਰਾਜ ਵੀਰਨਾ। ਹੋਰ ਕੋਈ ਏਹਦਾ ਨਾ ਅਲਾਜ ਵੀਰਨਾ। ਕਠੇ ਭਾਈ ਕਰ ਵੰਡ ਲੈ ਜਗੀਰ ਨੂੰ। ਕੈਂਹਦਾ ਦੋਵੇਂ ਜੋੜਕੇ ਮਤੇਰ ਵੀਰ ਨੂੰ। ਪਸੂ ਢਾਂਡਾ ਹੋਰ ਵੰਡਦੇ ਮਕਾਨ ਤੂੰ। ਕਾਸ ਤੋਂ ਹਸਾਵੇ ਵੀਰਨਾ ਜਹਾਨ ਤੂੰ। ਦੇਨਾ ਜਗੇ ਰਾਮਾਂ ਜਾਦੇ ਕੀ ਨਜੀਰ ਨੂੰ। ਕੈਂਹਦਾ ਦੋਵੇਂ ਜੋੜਕੇ ਮਤੇਰ ਵੀਰ ਨੂੰ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਕੈਂਹਦਾ ਮੁਗਲੂ ਬਾਤ।
ਰਕੱਬੇ ਸਾਥੋਂ ਭਾਲਦਾ ਤੂੰ ਛੀਂਬੇ ਦੀ ਜਾਤ।

ਕਬਿਤ

ਮੁਗਲੂ ਉਚਾਰੇ ਸਾਰੇ ਜੋਰ ਸੇ ਕਰੋਧ ਨਾਲ ਛੀਂਬਿਆ ਪੁਤ ਭਾਲੇਂ ਜਟਾਂ ਤੋਂ ਜਗੀਰ ਓਏ। ਜਿਨਹਾਂ ਦੀ ਅੰਸ

ਜਾਕੇ ਓਨਹਾਂ ਤੋਂ ਜਮੀਨ ਮੰਗ ਮੇਰਾ ਹੈ ਜਵਾਬ ਤੈਨੂੰ ਦਸਤਾ ਅਖੀਰ ਓਏ। ਕੋਠਾ ਤੈਨੂੰ ਦਿਤਾ ਮੇਰੇ ਬਾਪ ਨੇ ਰੈਹਨ ਕੇ ਹੈ ਜਿੰਨਾਂ ਚਿਰ ਰਹੇਂ ਤੂੰ ਰਹੂਗਾ ਤੇਰਾ ਸੀਰ ਓਏ। ਮਾਰੇ ਚਪੇੜਾ ਤੇੜਾਂ ਪਾਦੂੰ ਤੇਰੇ ਮੁਖੜੇ ਤੇ ਚੰਗੀ ਚਾਹੇਂ ਹੁਣੇ ਏਥੋਂ ਘਤ ਜਾ ਵਹੀਰ ਓਏ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਫੂਲ ਸਿੰਘ ਬਲਵਾਨ।
ਕਲੇਸ਼ ਮਟਾਵਨ ਕਾਰਨੇ ਲਾਕੇ ਖੜਾ ਧਿਆਨ।

ਕਬਿਤ

ਮੁਗਲੂ ਦੀ ਬਾਤ ਸੁਨ ਸੋਚੇ ਹਰਫੂਲ ਖੜਾ ਏਸ ਦੇ ਭਣੋਏ ਦਾਤਾ ਰਾਮ ਨੂੰ ਲਿਆਈਏ। ਮਿਟਨੀ ਲੜਾਈ ਚੰਗੀ ਚੰਗਾ ਨਾ ਫਸਾਦ ਰੋਜ ਇਕਵਾਰੀ ਬੈਠ ਹੋਰ ਏਹ ਨੂੰ ਸਮਝਾਈਏ। ਲੈਕੇ ਦੋ ਘੁਮਾਂ ਨੂੰ ਘੱਟ ਕਟੀਏ ਵਕਤ ਬੈਠ ਲੈਕੇ ਨਾਮ ਰਾਮ ਦਾ ਆਰਾਮ ਤਾਂਈਂ ਪਾਈਏ। ਏਨੀ ਗਲ ਸੋਚਕੇ ਸੀ ਪਹੁੰਚਿਆ ਭਣੋਈਏ ਕੋਲ ਹੱਥ ਜੋੜ ਕਰਕੇ ਜੁਹਾਰ ਜਾ ਬੁਲਾਈਏ।

ਕਬਿਤ

ਭੈਣ ਤੇ ਭਣੋਈਏ ਜਦੋਂ ਬੈਠਗੇ ਸਮੀਪ ਆਕੇ ਫੇਰ ਹਰਫੂਲ ਨੇ ਸੁਨਾਇਆ ਕੁਲ ਹਾਲ ਜੀ। ਵੰਡਨੀ ਜਮੀਨ ਰਾਮ ਦਿਤੇ ਨੇ ਸੁਨੀ ਜਾਂ ਗਲ ਮਸਤਕ ਕਰੋਧ ਨਾਲ ਅਖਾਂ ਹੋਈਆਂ ਲਾਲ ਜੀ। ਕਿਧਰੋਂ ਵੰਡਾਵਾਂ ਬਨ ਬੈਠ

ਗਿਆ ਜਮੀਨ ਦਾ ਤੂੰ ਗੱਲ ਗੱਲ ਉਤੇ ਰਿਹਾ ਗਾਲੀਆਂ ਨਕਾਲ ਜੀ। ਹੋਕੇ ਨਿਮੋਂ ਝਾਨਾ ਹਰਫੂਲ ਸੀ ਜਗਤ ਰਾਮਾਂ ਕਰਤਾ ਕਰੋਧ ਸੀ ਜਿਸਮ ਨਢਾਲ ਜੀ।

ਦੋਹਰਾ

ਸੋਚ ਸੋਚ ਕੇ ਫੂਲ ਨੇ ਲੀਨੀ ਦਿਲ ਮੇਂ ਧਾਰ।
ਸੋਈ ਬਾਤ ਸੋਹਾਵਨੀ ਜੋ ਈਸ਼ਵਰ ਅਖਤਿਆਰ।

ਭਵਾਨੀ ਛੰਦ

ਜਦੋਂ ਗਾਲਾਂ ਕਢੀਆਂ ਸੀ ਦਾਤਾ ਰਾਮ ਨੇ। ਲਗਾ ਜੋਸ਼ ਹਰਫੂਲ ਕੇ ਸਤਾਮਨੇ। ਕਬੋਲੀਆਂ ਨੇ ਫੜਕੇ ਬਨਾਤਾ ਚੂਰਮਾ। ਕਰਤਾ ਬਦੀ ਨੇ ਮਜਬੂਰ ਸੂਰਮਾਂ। ਗੱਚ ਖਾਕੇ ਉਠਿਆ ਗੁਸੇ ਦੀ ਅੱਗ ਨਾ। ਏਦੂੰ ਚੰਗੀ ਕਰਨੀ ਰਿਹਾਇਸ਼ ਜੱਗ ਨਾ। ਤਪਦਾ ਸਰੀਰ ਜਿਉਂ ਤੰਦੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ ਸੂਰਮਾਂ। ਕਦੇ ਕੈਂਹਦਾ ਕਢਾਂ ਮੁਗਲੂ ਦੀ ਜਾਨ ਕੋ। ਹੱਬ ਦਖਲਾਵਾਂ ਚਲ ਬੇਈਮਾਨ ਕੋ। ਓਹਦਾ ਵੱਡਾ ਜਾਨਕੇ ਕਸੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ ਸੂਰਮਾਂ। ਕਦੇ ਕੈਂਹਦਾ ਫੇਰ ਮਾਰੂੰ ਦਾਤਾ ਰਾਮ ਕੋ। ਭੁਨਿਆ ਕਲੇਜਾ ਕਰਕੇ ਕਲਾਮ ਕੋ। ਕਢਾਂ ਚੱਲ ਕੈਂਹਦਾ ਮਗਰੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ ਸੂਰਮਾਂ। ਏਹਨਾਂ ਦੋਹਾ ਵਾਲੀ ਕਢਕੇ ਮਰੋੜ ਮੈਂ। ਦੇਵਾਂ ਫੇਰ ਗਊਆਂ ਦੇ ਬਨਹਨ ਤੋੜ ਮੈਂ। ਮੰਚੀ ਜਾਂਦਾ ਸਭੇ ਦਸਤੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ

ਸੂਰਮਾਂ। ਪੱਕੀਆਂ ਜਚਾਕੇ ਸੀ ਦਲੀਲਾਂ ਸਾਰੀਆਂ। ਗੁਸੇ ਦੇ ਸਮੁੰਦਰ ਮੇਂ ਲਗਾਵੇ ਤਾਰੀਆਂ। ਹੱਥ ਦਖਲਾਊਗਾ ਜਰੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ ਸੂਰਮਾਂ। ਚਲੇ ਚਲ ਪਹੁੰਚਿਆ ਜਲਾਨੀ ਕੋਲ ਜੀ। ਅਗਲਾ ਹਵਾਲ ਕਵੀ ਕੈਹਦੇ ਖੋਲ ਜੀ। ਕਿਵੇਂ ਹੋਵੇ ਫੂਲ ਮਸ਼-ਹੂਰ ਸੂਰਮਾਂ। ਕਰਤਾ ਬਦੀ ਨੇ ਮਜਬੂਰ ਸੂਰਮਾਂ।

ਦੋਹਰਾ

ਗਿਆ ਜਲਾਨੀ ਕੋਲ ਜਾਂ ਦਿਲ ਮੇਂ ਗੁਸਾ ਧਾਰ।
ਅਗੇ ਮੁਗਲੂ ਆਂਮਦਾ ਘੋੜੀ ਤੇ ਅਸਵਾਰ।

ਕਬਿਤ

ਮੁਗਲੂ ਨੇ ਦੇਖਿਆ ਨਾ ਮੂਲ ਹਰਫੂਲ ਤਾਂਈਂ ਬੰਨਕੇ ਸੀ ਘੋੜੀ ਗਿਆ ਪਾਲੀਆਂ ਦੇ ਕੋਲ ਜੀ। ਫੂਲ ਨੇ ਤਕਾਕੇ ਵੇਲਾ ਖੋਲ ਲੀ ਤੜਕ ਘੋੜੀ ਮੈਂ ਹਾਂ ਹਰਫੂਲ ਆਖੇ ਪਾਲੀਆਂ ਨੂੰ ਬੋਲ ਜੀ। ਮੁਗਲੂ ਜਾਂ ਹਾਲ ਪਾਲੀਆਂ ਸੁਨਾਇਆ ਲਿਆਇਆ ਠਾਨੇਦਾਰ ਕੇ ਜੈਹਰ ਤਨ ਘੋਲ ਜੀ। ਫੜ ਹਰਫੂਲ ਠਾਨੇ ਕੁਟਿਆ ਬਹੁਤ ਪਰ ਮੰਨਿਆ ਨਾ ਫੂਲ ਗਈ ਧਮਕੀ ਫਜ਼ੂਲ ਜੀ।

ਕਬਿਤ

ਖਾਕੇ ਕੁਟ ਠਾਨੇ ਦੀ ਸੀ ਖਾਵੰਦਾ ਹਰਖ ਫੂਲ ਮੁਗਲੂ ਨੂੰ ਮਾਰਕੇ ਸੀ ਕਦਮ ਉਠਾਂਮਦਾ। ਫੇਰ ਓਥੋਂ ਚੱਲ ਨਾ ਲਗਾਇਆ ਪੱਲ ਸੂਰਮੇਂ ਨੇ ਦਾਤਾ ਰਾਮ ਵਾਲੀ ਜਾਕੇ

ਅਲਕ ਮੁਕਾਮ ਦਾ। ਠਾਨੇ ਜਾਕੇ ਮਾਰਕੇ ਬਹਾਨਾ ਸੱਦ ਠਾਨੇਦਾਰ ਗੋਲੀ ਮਾਰ ਓਹਨੂੰ ਜਾਮ ਮੌਤ ਦਾ ਪਲਾਮਦਾ। ਠਾਨੇ ਤਾਂਈਂ ਮਾਰ ਓਥੋਂ ਚਲਦਾ ਰਵਾਨ ਹੋਕੇ ਵਧ ਜੂ ਕਿਤਾਬ ਕਵੀ ਹਾਲ ਨਾ ਵਧਾਮਦਾ।

ਦੋਹਰਾ

ਮੁਗਲੂ ਦਾਤਾ ਮਾਰਕੇ ਤੀਜਾ ਠਾਨੇਦਾਰ।
ਖਬਰ ਭਈ ਸਰਕਾਰ ਮੇਂ ਹੋਵੇ ਮਾਰੋ ਮਾਰ।

ਦੋਹਰਾ

ਗਾਰਦ ਪਹੁੰਚੀ ਪੁਲਸ ਦੀ ਆਨ ਜਲਾਨੀ ਬੀਰ।
ਫੂਲ ਸਿੰਘ ਨੂੰ ਭਾਲਦੇ ਸੋਚ ਕਰਨ ਤਦਬੀਰ।

ਦੋਹਰਾ

ਭਾਈ ਜੋ ਹਰਫੂਲ ਦਾ ਛੋਟਾ ਓਹ ਤੋਂ ਜਾਨ।
ਪਕੜ ਬਠਾਇਆ ਪੁਲਸ ਨੇ ਡਾਡਾ ਦੁਖ ਦਖਾਨ।

ਦੋਹਰਾ

ਖਬਰ ਹੂਈ ਹਰਫੂਲ ਕੋ ਸੁਨੋ ਸਰੋਤੇ ਵੀਰ।
ਭਾਈ ਦੇ ਛਡਵਾਉਨ ਦੀ ਸੋਚੇ ਖੜਾ ਨਜੀਰ।

ਭਵਾਨੀ ਛੰਦ

ਸੁਨ ਹਰਫੂਲ ਭਾਈ ਦੀ ਖਬਰ ਕੋ। ਬੁਲੀਆਂ ਨੂੰ ਵਢੇ ਕਰੇ ਨਾ ਸਬਰ ਕੋ। ਭਾਈ ਦਾ ਦਰਦ ਕਾਲਜੇ ਚ ਰੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਗੁਸੇ ਮੇਂ ਦਗਦ ਹੋਕੇ ਫੂਲ ਸੂਰਮਾਂ। ਤੁਰ ਪੈਂਦਾ ਕਰਕੇ ਬਹੁਤ ਊਰਮਾਂ।

ਮਾਰੇ ਲਲਕਾਰਾ ਸੀ ਜਲਾਨੀ ਵੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਤੜਹ ਮਾਰ ਗਜਦਾ ਖੜੋਤਾ ਸੱਥ ਮੇਂ। ਖੜਾ ਲਲਕਾਰੇ ਸੀ ਰਫਲ ਹੱਥ ਮੇਂ। ਗੋਲੀ ਛੱਡੀ ਜਾਵੇ ਨਾ ਰਤਾ ਭੀ ਧੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਕੈਂਹਦਾ ਠਾਨੇਦਾਰ ਕੋ ਬਚਨ ਬੋਲ ਜੀ। ਮੈਂ ਹਾਂ ਹਰਫੂਲ ਆਜਾ ਮੇਰੇ ਕੋਲ ਜੀ। ਲੋਕਾਂ ਵਖਾਵੇਂ ਤੂੰ ਦਲੀਲਾਂ ਘੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਸੁਨਕੇ ਅਵਾਜ਼ ਏਨੀ ਠਾਨੇਦਾਰ ਨੇ। ਸਿਰ ਕਢ ਲਗਾ ਫੂਲ ਕੇ ਨਹਾਰਨੇ। ਛਡਤੀ ਰਫਲ ਸੂਰਮੇਂ ਨੇ ਅੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਗੋਲੀ ਵਜੀ ਜਾਕੇ ਸੀਸ ਠਾਨੇਦਾਰ ਦੇ। ਪੰਜੇ ਤੱਤ ਛੱਡ ਦੇਹੀ ਨੂੰ ਵਸਾਰ ਦੇ। ਭਜਗੇ ਸਪਾਹੀ ਜਾਂ ਰਫਲ ਖੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਜਿਸ ਵੇਲੇ ਐਨ ਸੀ ਵਹੀਰ ਹੋ ਗਈ। ਓਦੋਂ ਗੋਲੀ ਹਰਫੂਲ ਦੀ ਖੜੋ ਗਈ। ਅਗਨੀ ਕਰੋਧ ਦੀ ਜਿਸਮ ਭੜਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ। ਕਰਕੇ ਜਗਤ ਰਾਮਾਂ ਮੇਲ ਭਾਈ ਦਾ। ਹੋਗਿਆ ਰਵਾਨਾ ਨਾ ਫਿਕਰ ਰਾਈ ਦਾ। ਜੋਸ਼ ਦੇ ਤੁਰੰਗ ਦੀ ਸਵਾਰੀ ਕਰਕੇ। ਕੈਂਹਦਾ ਮਾਰੂੰ ਦੁਸ਼ਮਨ ਫੜ ਫੜਕੇ।

ਦੋਹਰਾ

ਚਾਰ ਖਨ ਕਰ ਦੋਸਤੋ ਜਾਵੇ ਹੱਦ ਵਸਾਰ।
ਕਰਦਾ ਜਾਏ ਵਚਾਰ ਕੋ ਵੀਚ ਜੋਸ਼ ਕੇ ਧਾਰ।

## ਭਵਾਨੀ ਛੰਦ

ਚਾਰੇ ਦੁਸ਼ਮਨ ਹਰਫੂਲ ਮਾਰਕੇ। ਚਕਦਾ ਕਦਮ ਰਾਮ ਕੋ ਚਤਾਰਕੇ। ਫੇਰ ਗੱਲ ਹੋਰ ਦਿਲ ਮੇਂ ਵਚਾਰੀ ਹੈ। ਰੋਹੀ ਬੀਆ ਬਾਨ ਕੋ ਕਰੀ ਤਿਆਰੀ ਹੈ। ਗੋਲੀ ਗਠਾ ਕੀਤਾ ਝੋਲੇ ਮੇਂ ਤਿਆਰ ਜੀ। ਚੱਕਲੀ ਰਫਲ ਵਾਹਿਗੁਰੂ ਚਤਾਰ ਜੀ। ਜੀਹਦੀ ਨਿਗਾਹ ਹੇਠ ਖਲਕਤ ਸਾਰੀ ਹੈ। ਰੋਹੀ ਬੀਆਬਾਨ ਕੋ ਕਰੀ ਤਿਆਰੀ ਹੈ। ਮਾਇਆ ਜੋ ਤਮਾਮ ਲੈਕੇ ਸੰਗ ਸੂਰਮਾਂ। ਤੱਜਦਾ ਜਲਾਨੀ ਹੋ ਨਸੰਗ ਸੂਰਮਾਂ। ਗਊਆਂ ਕੋ ਛੁਡਾਵਾਂ ਏਹ ਦਲੀਲ ਧਾਰੀ ਹੈ। ਰੋਹੀ ਬੀਆਬਾਨ ਕੋ ਕਰੀ ਤਿਆਰੀ ਹੈ। ਗਊ ਬਿਪ ਸਾਧ ਕੇ ਮਟਾਦੂੰ ਦੁਖੜੇ। ਪਟਕੇ ਜੜਾਂ ਤੋਂ ਪਾਪੀਆਂ ਦੇ ਰੁਖੜੇ। ਜਿਨਾਂ ਰਖੀ ਗਲ ਗਊ ਦੇ ਕਟਾਰੀ ਹੈ। ਰੋਹੀ ਬੀਆਬਾਨ ਕੋ ਕਰੀ ਤਿਆਰੀ ਹੈ। ਮਾਇਆ ਪਿਛੇ ਕੈਂਹਦਾ ਕਿਸੇ ਨੂੰ ਸਤਾਉਨਾ ਨੀ। ਬੁਚੜਾਂ ਦੀ ਜਾਤ ਤੋਂ ਕਦੇ ਭੀ ਭਾਉਨਾ ਨੀ। ਏਨਾਂ ਨੇ ਕਦੇ ਭੀ ਖੈਰ ਨਾ ਗੁਜਾਰੀ ਹੈ। ਰੋਹੀ ਬੀਆਬਾਨ ਕੋ ਕਰੀ ਤਿਆਰੀ ਹੈ। ਕਰੀ ਜਾਂਦਾ ਦਿਲ ਮੇਂ ਬਚਨ ਰੋਸਦੇ। ਵਜਦੇ ਤਰਾਰੇ ਅਖੀਆਂ ਚ ਜੋਸ਼ਦੇ। ਕਰੋਧ ਦੀ ਜਗਤ ਰਾਮਾਂ ਚਲੋ ਆਰੀ ਹੈ। ਰੋਹੀ ਬੀਆਬਾਨ ਕੋ ਕਰੀ ਤਿਆਰੀ ਹੈ।

## ਦੋਹਰਾ

ਕਰਤ ਵਚਾਰਾਂ ਜਾਂਮਦਾ ਹਰਫੂਲ ਸਿੰਘ ਸੁਨ ਯਾਰ।

ਇਤਨੇ ਮੇਂ ਸੀ ਆਗਿਆ ਜੈਲਦਾਰ ਅਸਵਾਰ।

ਕਬਿਤ

ਦੇਖ ਹਰਫੂਲ ਤਾਂਈਂ ਕਹੇ ਜੈਲਦਾਰ ਬੋਲ ਕੌਨ ਤੂੰ ਸ਼ਖਸ਼ ਦਸ ਕਿਥੋਂ ਨੂੰ ਤਿਆਰੀ ਹੈ। ਕੌਨਸਾ ਗਰਾਮ ਕਾਮ ਕੌਨ ਸੇ ਰਵਾਨ ਹੋਇਆ ਤੂੰ ਹੈਂ ਹਰਫੂਲ ਕਹੇ ਅਕੱਲ ਹਮਾਰੀ ਹੈ। ਸਿਟਦੇ ਰਫਲ ਜੇ ਤੂੰ ਭਲਾ ਚਾਹੇਂ ਜਿੰਦਗੀ ਦਾ ਨਹੀਂ ਤਾਂ ਸਮਝ ਆਗੀ ਮੌਤ ਓਏ ਤੁਮਾਰੀ ਹੈ। ਸੁਨ ਗਲ ਸੋਚਦਾ ਜਗਤ ਰਾਮਾਂ ਹਰਫੂਲ ਨਾਲੇ ਪਾਕੇ ਰੌਂਦ ਭੈਨ ਕਾਲ ਦੀ ਸਵਾਰੀ ਹੈ।

ਕਬਿਤ

ਕੈਂਹਦਾ ਹਰਫੂਲ ਠੈਹਰ ਦੇ ਦਿਆਂ ਅਨਾਮ ਤੈਨੂੰ ਹੋਰ ਕੈਮ ਕਰੂੰਗਾ ਮੈਂ ਫੇਰ ਰਿਤੇਂ ਜਾਇਕੇ। ਏਨੀ ਗਲ ਕੈਹਕੇ ਗੋਲੀ ਛਡਤੀ ਤੜਾਕ ਦੇਕੇ ਜੈਲਦਾਰ ਡਿਗਦਾ ਤੜਕ ਰੋੜਾ ਖਾਇਕੇ। ਡਿਗਦੇ ਹੀ ਸਾਰ ਜਿੰਦ ਨਿਕਲੀ ਹਵਾ ਦਾ ਰੂਪ ਘੋੜੀ ਹਰਫੂਲ ਨੇ ਫੜੀ ਹੈ ਹੱਥ ਪਾਇਕੇ। ਹੋਕੇ ਅਸਵਾਰ ਓਥੋਂ ਚਲਿਆ ਜਗਤ ਰਾਮਾਂ ਅਗਲਾ ਹਵਾਲ ਲਿਖੂੰ ਕਵਿਵਾਚ ਗਾਇਕੇ।

ਦੋਹਰਾ

ਹੋ ਘੋੜੀ ਅਸਵਾਰ ਸੀ ਤੁਰਦਾ ਰਾਮ ਚਤਾਰ।
ਪਾਨੀ ਪੱਤ ਕਰਨਾਲ ਮੇਂ ਜਾ ਪਹੁੰਚਾ ਹੈ ਸ਼ਿਆਰ।

ਕਬਿਤ

ਪਾਨੀ ਪੱਤ ਕੋਲੇ ਜਾਵੇ ਜਿਥੋਂ ਦੀ ਸੜਕ ਪੱਕੀ ਤਿੰਨ
ਚਾਰ ਮੀਲ ਉਤੇ ਰੈਂਹਦਾ ਸੀ ਜੁਆਨ ਜੀ। ਜੰਗਲਾਂ ਚ
ਛੁਪਕੇ ਹਰੋਜ ਕਟੇ ਰੋਜ ਤਾਂਈਂ ਰਾਤਰੀ ਕੋ ਫਿਰਦਾ
ਸੜਕ ਉਤੇ ਆਨ ਜੀ। ਇਕ ਦਿਨ ਆਗਿਆ ਸਵਖਤੇ
ਸੀ ਹਰਫੂਲ ਚੰਗੀ ਤਰਾਂ ਛਿਪਿਆ ਅਜੇ ਨਾ ਸੀਗਾ ਭਾਨ
ਜੀ। ਅਗੇ ਜਾਕੇ ਦੇਖਦਾ ਬਿਰਧ ਗਊਆਂ ਲਈ ਜਾਂਦੇ
ਬੁਚੜ ਮਗਰ ਦੇਖ ਲਗਾ ਘਬਰਾਨ ਜੀ।

ਦੋਹਰਾ

ਦੇਖ ਗਊਆਂ ਕੋ ਬੋਲਦਾ ਹਰਫੂਲ ਸਿੰਘ ਸੀ ਬੋਲ।
ਕੌਨ ਤੁਸੀਂ ਹੋਂ ਜਾਤਕੇ ਕਹੋ ਹਕੀਕਤ ਖੋਲ।

ਦੋਹਰਾ

ਗਊਆਂ ਕਹਾਂ ਲੇਜਾਨ ਕੋ ਲੈਕੇ ਆਗੇ ਆਪ।
ਜੋ ਹੋਂ ਬੁਚੜ ਜਾਤ ਕੇ ਹੁਨੇ ਮਟਾਮਾਂ ਪਾਪ।

ਭਵਾਨੀ ਛੰਦ

ਕੈਂਹਦਾ ਹਰਫੂਲ ਬੋਲਕੇ ਕਸਾਈਆਂ ਨੂੰ। ਕਿਥੇ ਹੋ
ਲਚੱਲੇ ਦਸੋ ਗਊਆਂ ਮਾਈਆਂ ਨੂੰ। ਹੋਰ ਜਾਦੇ ਕੈਂਹਦਾ
ਕਰਨੀ ਕਲਾਮ ਨਾ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦਾ
ਜਾਮਨਾਂ। ਅਗੇ ਲਾਈਆਂ ਕਾਹਤੋਂ ਬੰਨ੍ਹਕੇ ਕਤਾਰਾਂ ਨੂੰ।
ਤਜਦੇ ਨਾ ਕਾਹ ਤੋਂ ਚੰਦਰੇ ਬਪਾਰਾਂ ਨੂੰ। ਬੰਦਾ ਕਾਹਦਾ
ਖੱਟੇ ਦੁਨੀਆਂ ਚ ਨਾਮ ਨਾ। ਮੈਨੂੰ ਦੀਹਦੇ ਤੁਸੀਂ ਹਿੰਦੂਆਂ

ਦਾ ਜਾਮਨਾਂ। ਏਹਦੇ ਕਨੋਂ ਸੱਤ ਓਏ ਲੁਕਾਈ ਗਾਉਂਦੀ ਹੈ। ਹਿੰਦੂਆ ਨੂੰ ਦੁਧ ਥੋਨੂੰ ਕੀ ਪਿਉਂਦੀ ਹੈ। ਇਕੋ ਜੇਹੇ ਜਾਣੇ ਹਿੰਦੂਆਂ ਦੀ ਭਾਮਨਾਂ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦਾ ਜਾਮਨਾਂ। ਬਦਲਾ ਉਲਟ ਕਾਹਨੂੰ ਦਿੰਦੇ ਮੋਮਨੋਂ। ਸੇਵਾ ਕਰੋ ਆਖਾਂ ਬਿੰਦੋ ਬਿੰਦੇ ਮੋਮਨੋਂ। ਗਊ ਤੇ ਗਰੀਬ ਚੰਗਾ ਨੀ ਸਤਾਮਨਾ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦਾ ਜਾਮਨਾਂ। ਜੇਕਰ ਦਰਬ ਕੀ ਤੁਸਾਂ ਨੂੰ ਲੋੜ ਜੇ। ਦੁਗਨੇ ਗਨਾ ਲੈ ਆਖਾਂ ਮੋੜ ਮੋੜ ਜੇ। ਹੁਣੇ ਦੇਦੂ ਕਦੇ ਬਿੰਦ ਨਾ ਲਗਾਮਨਾਂ। ਮੈਨੂੰ ਦੀਹਦਾ ਤੁਸੀਂ ਹਿੰਦੂਆਂ ਦਾ ਜਾਮਨਾਂ। ਜਦੋਂ ਕਦੇ ਤੰਗੀ ਫੇਰ ਦੇਵੇ ਦੁਖ ਨੂੰ। ਔਂਦਾ ਜਾਂਦਾ ਫੇਰ ਭੀ ਮਟਾਦੂੰ ਭੁਖ ਨੂੰ। ਮੈ ਹਾਂ ਹਰਫੂਲ ਭੇਤ ਨੀ ਲੁਕਾਮਨਾਂ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦੇ ਜਾਮਨਾਂ। ਗਊਆਂ ਕੋ ਛੁਡਾਵਾਂ ਛਡੋ ਜੇਹੜੇ ਤੌਰ ਮੈਂ। ਮੇਰਾ ਨਾ ਖਿਆਲ ਮਤਲਬ ਔਰ ਮੈਂ। ਰਸੇ ਤੋੜੇ ਬਿਨਾਂ ਨੀ ਅਨਾਜ ਖਾਮਨਾਂ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦਾ ਜਾਮਨਾਂ। ਮੰਨੀ ਜੇ ਜਗਤ ਰਾਮਾਂ ਮੇਰੀ ਗੱਲ ਨਾ। ਏਦੂੰ ਅਗੇ ਸਕੋਂਗੇ ਹੱਲ ਨਾ। ਰਸਤੇ ਨੂੰ ਘੇਰ ਹੋ ਖੜੋਤਾ ਸਾਮਨਾਂ। ਮੈਨੂੰ ਦੀਹਦੇ ਤੁਸੀਂ ਹਿੰਦੂਆਂ ਦਾ ਜਾਮਨਾਂ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਕੈਹਨ ਕਸਾਈ ਬੋਲ।

ਏਥੇ ਤੇਰਾ ਖੌਫ ਨਾ ਔਰ ਕਿਸੀ ਕੋ ਟੋਲ।

## ਭਵਾਨੀ ਛੰਦ

ਜਦੋਂ ਹਰਫੂਲ ਤੋਂ ਸੁਨੀ ਏਹ ਗੱਲ ਸੀ। ਬੁਚੜਾਂ ਦੇ ਪੈਗਿਆ ਕਲੇਜੇ ਸੱਲ ਸੀ। ਕੈਂਹਦੇ ਫੇਰੀ ਹਿਰਦੇ ਕਟਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਅਲੀ ਅਲੀ ਕਰਕੇ ਤਮਾਮ ਸੀ ਤੁਰੇ। ਕਢਕੇ ਵਖਾਉਂਦੇ ਹਰਫੂਲ ਕੋ ਛੁਰੇ। ਤੇਰਾ ਅਸੀਂ ਖੇਡਨਾ ਸ਼ਕਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਜਾਨਕੇ ਝੜਾ ਲਿਆ ਛੁਪਿਆ ਤਾਪ ਤੂੰ। ਗਊਆਂ ਕੋ ਛੜਾਉਣਾ ਨਾ ਬਚੇਂਗਾ ਆਪ ਤੂੰ। ਔਖਾ ਹੋਜੂ ਸੈਹਨਾ ਪੈਹਲਾ ਵਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਵਲਕੇ ਖੜੋਤਾ ਪੁਤ ਜਿਉਂ ਘਮਿਆਰਾਂ ਦੇ। ਪੱਲੇ ਭਾਰ ਬਧੇ ਜਾਨਕੇ ਅੰਗਿਆਰਾਂ ਦੇ। ਖੜਾ ਹੋਕੇ ਸਾਮਨੇ ਨਾ ਸਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਸਾਨੂੰ ਭਾਰਾ ਮੇਹਨਾ ਅਖਵਾਉਨਾ ਜੱਗ ਤੇ। ਟੋਟੇ ਤੇਰੇ ਕਰਕੇ ਵਖਾਈਏ ਜੱਗ ਤੇ। ਖਾਨਗੇ ਜਨੌਰ ਓਏ ਅਹਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਰੱਖਸ਼ਾ ਗਊ ਦੀ ਕਦੇ ਨਾ ਕਬੂਲ ਦੀ। ਮੁਹਮਦੀ ਉਮਤ ਜੋ ਨੱਬੀ ਰਸੂਲ ਦੀ। ਤੇਰੇ ਹੀ ਕਰਮ ਦੇਗੇ ਹਾਰ ਕਾਫਰਾ। ਖੜਾ ਰੌਹ ਖੜਾ ਰੌਹ ਓਏ ਮਕਾਰ ਕਾਫਰਾ। ਅਜੇ ਹੈ ਵਖਤ ਰਖ ਲੈ ਪ੍ਰਾਨ ਓਏ। ਭਜਕੇ ਬਚਾਲੈ

ਨਾ ਬਚੂਗੀ ਜਾਨ ਓਏ। ਨਹੀਂ ਹੋ ਛੇਤੀ ਹੁਸ਼ਿਆਰ ਕਾਫਰਾ। ਖੜਾ ਰੈਹ ਖੜਾ ਰੈਹ ਓਏ ਮਕਾਰ ਕਾਫਰਾ। ਏਨੀ ਗੱਲ ਕੈਹਕੇ ਸੀ ਖਮੋਸ਼ ਹੋ ਗਏ। ਕਢਕੇ ਛੁਰੇ ਸੀ ਸਾਮਨੇ ਖੜੇ ਗਏ। ਕਰੀਂ ਨਾ ਕਦੀ ਤੂੰ ਇਨਕਾਰ ਕਾਫਰਾ। ਖੜਾ ਰੈਹ ਖੜਾ ਰੈਕ ਓਏ ਮਕਾਰ ਕਾਫਰਾ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਹਰਫੂਲ ਸਿੰਘ ਦਿਲਧੀਰ।
ਅੱਤੀ ਕਰੋਧ ਸੰਗ ਸੰਗਤੇ ਦੇਵਤ ਖੜਾ ਨਜੀਰ।

ਭਵਾਨੀ ਛੰਦ

ਜਦੋਂ ਬੋਲੇ ਬੂਚੜ ਕਰੋਧ ਨਾਲ ਸੀ। ਦੋਵੇਂ ਨੈਨ ਸੂਰਮੇਂ ਦੇ ਹੋਗੇ ਲਾਲ ਸੀ। ਚਕਲੀ ਰਫਲ ਵਿਚ ਰੌਂਦ ਡਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਬੰਨਹਕੇ ਸ਼ਿਸ਼ਤ ਸੀ ਹਲਾਇਆ ਅੰਗ ਸੀ। ਘੋੜਾ ਦਬ ਛਡਤੀ ਮਨੁਖ ਡੰਗ ਸੀ। ਸੂਰਮਾਂ ਅਨਾਮੀ ਖੜਾ ਵਾਰ ਵਾਰਕੇ। ਭੀਮ ਸੈਨ ਵਾਗੂ ਖੜਾ ਲਲਕਾਰਕੇ। ਨਾਲੇ ਕੈਂਹਦਾ ਜੇਹੜੇ ਹਿੰਦੂਆਂ ਨੂੰ ਨਿੰਦ ਦੇ। ਅਸੀਂ ਹਾਂ ਦੁਲਾਰੇ ਦਸਵੇਂ ਗੋਬਿੰਦ ਦੇ। ਹੋਗੇ ਜੋ ਸ਼ਹੀਦ ਸੰਗ ਪ੍ਰਵਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਜਦੋਂ ਗੋਲੀ ਕੀਤਾ ਜੋਸ਼ ਦੇ ਨਬੇੜੇ ਨੂੰ। ਕਾਲ ਵੈਰੀ ਖੁਸ਼ੀ ਸੇ ਲਗਾਵੇ ਗੇੜੇ ਨੂੰ। ਚਾਰੇ ਡਿਗ ਪੈਂਦੇ ਸੰਗ ਧਮਕਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਮੇਦਨੀ ਤੋਂ ਸੀਸ ਜੋ ਉਤਾਹਾਂ ਚੁਕਦਾ।

ਫੂਲ ਮਾਰੇ ਗੋਲੀ ਨਾ ਰਤਾ ਭੀ ਉਕਦਾ। ਰਖੀ ਜਾਂਦਾ ਘਾਟ ਮੌਤ ਦੇ ਉਤਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਵਾਰੋ ਵਾਰੀ ਬੁਚੜ ਅਗਾਹਾਂ ਤੋਰਤੇ। ਦਗਦਾ ਲਲਾਟ ਸੀ ਧਰਮ ਜੇਬ ਤੇ। ਫੇਰ ਖੜਾ ਹੋਰ ਹੀ ਦਲੀਲ ਧਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਸਤਨਾਮ ਕੈਹਕੇ ਕਰਪਾਨ ਕੱਢਦਾ। ਰਸੇ ਗਊ ਮਾਤਾ ਦੇ ਤੜਕ ਵੱਢਦਾ। ਥਾਪੀ ਦੇਕੇ ਕਹਿੰਦਾ ਸੰਗ ਹਿਤਕਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਕਹਿੰਦਾ ਹਥ ਜੋੜਕੇ ਜੁਹਾਰ ਮਾਤਾ ਜੀ। ਆਪਕਾ ਹੂੰ ਤੁਛ ਸੇਵਾਦਾਰ ਮਾਤਾ ਜੀ। ਕਰੋ ਪ੍ਰਵਾਨ ਮਾਨ ਸੇਵਾਦਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ। ਫੇਰ ਧਰ ਸੀਸ ਗਊ ਦੇ ਚਰਨ ਜੀ। ਵਾੜਕੇ ਬਨੀ ਚ ਹੋਗਿਆ ਹਰਾਨ ਜੀ। ਸ਼ਾਬਾਸ਼ੇ ਜਗਤ ਰਾਮਾਂ ਉਪਕਾਰਕੇ। ਭੀਮ ਸੈਨ ਵਾਂਗੂ ਖੜਾ ਲਲਕਾਰਕੇ।

ਦੋਹਰਾ

ਬੁਚੜ ਚਾਰੇ ਮਾਰਕੇ ਹਰਫੂਲ ਸਿੰਘ ਬਲਵਾਨ।
ਗਊਆਂ ਬਨ ਮੇਂ ਵਾੜਕੇ ਹੋਗਿਆ ਤੁਰਤ ਰਵਾਨ।

ਕਬਿਤ

ਹੋਗੇ ਚਾਰ ਖੂਨ ਜਦੋਂ ਸੁਨੇ ਸਰਕਾਰ ਭਾਈ ਚੜਹਗੀ ਪੁਲਸ ਰੋਹਬ ਸੰਗ ਗਰਨਾਏਕੇ। ਲਾਸ਼ਾਂ ਕੋ ਉਠਾਕੇ ਲਾਸ਼ ਗੱਡ ਮੇਂ ਪੁਚਾਇਆ ਭਾਈ ਕੀਤੀ ਕਰਨਾਲ ਪੇਸ਼ ਜਿਮਨੀ ਬਨਾਏਕੇ। ਅਫਸਰ ਸੁਨਕੇ ਕਰੋਧ ਨਾਲ

ਲਾਲ ਹੋਏ ਹੁਕਮ ਸੁਨਾਇਆ ਸੀ ਜੁਰਮ ਕੋ ਲਗਾਇਕੇ। ਕਰੇ ਜੋ ਗ੍ਰਿਫਤਾਰ ਡਾਕੂ ਹਰਫੂਲ ਤਾਂਈਂ ਜਾਵੇ ਦੋ ਹਜਾਰ ਕੋ ਇਨਾਮ ਤਾਂਈਂ ਪਾਇਕੇ।

ਕਬਿਤ

ਡੇਰਾ ਇਕ ਓਡਾਂ ਦਾ ਨਜੀਕ ਕਰਨਾਲ ਦੇ ਸੀ ਸੁਨਕੇ ਇਨਾਮ ਸਰਕਾਰ ਕੋਲ ਆਂਮਦੇ। ਅਦਬ ਅਦਾਬ ਸੰਗ ਕਰਕੇ ਜੁਹਾਰ ਤਾਈਂ ਹੌਸਲਾ ਹਜੂਰ ਹਾਂ ਜਰੂਰ ਹੀ ਦਖਾਂਮਦੇ। ਥੋੜਿਆਂ ਦਿਨਾਂ ਚ ਹੀ ਫੜਾਈਏ ਹਰਫੂਲ ਤਾਂਈਂ ਆਗਿਆ ਸਿਰਫ ਹਾਂ ਹਜੂਰ ਤੇਰੀ ਚਾਂਹਮਦੇ। ਦੇਵੇ ਸਰਕਾਰ ਜੋ ਹੁਕਮ ਕੋ ਜਗਤ ਰਾਮਾਂ ਕਰਾਂਗੇ ਤਲਾਸ਼ ਨਾ ਹੁਕਮ ਕੋ ਭੁਲਾਂਮਦੇ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਹੁਕਮ ਦੀਆ ਸਰਕਾਰ।
ਅਗਰ ਫੜੋ ਹਰਫੂਲ ਕੋ ਇਜਤ ਮਿਲੇ ਹਜਾਰ।

ਬੈਂਤ

ਸੁਨਕੇ ਹੁਕਮ ਸਰਕਾਰ ਦਾ ਓਡ ਬਚੇ ਬੜੇ ਅਦਬ ਸੇ ਸੀਸ ਨਵਾਨ ਬੇਲੀ। ਕਰਕੇ ਬੰਦਗੀ ਅਦਬ ਅਦਾਬ ਸੇਤੀ ਹੋਗੇ ਡੇਰੇ ਦੀ ਤਰਫ ਰਵਾਨ ਬੇਲੀ। ਜਾਕੇ ਡੇਰੇ ਮੇਂ ਪੱਕਾ ਕਰ ਮਸ਼ਵਰੇ ਨੂੰ ਡੇਰਾ ਤੋਰਿਆ ਮਨ ਰੈਹਮਾਨ ਬੇਲੀ। ਫਿਰਦੇ ਭਾਲਦੇ ਫੂਲ ਨੂੰ ਜੰਗਲਾਂ ਮੇਂ ਫੇਟੇ ਕੋਲ ਨਾ ਝੂਠ ਬਿਆਨ ਬੇਲੀ। ਕੈਂਹਦੇ ਛਡਨਾ ਨਹੀਂ ਹਰਫੂਲ

ਤਾਂਈਂ ਅਠੋ ਯਾਮ ਹੀ ਇਹੋ ਧਿਆਨ ਬੇਲੀ। ਫਿਰਦੇ ਕੂਟ ਦਰ ਕੂਟ ਮੇਂ ਟੋਲਦੇ ਸੀ ਹੋਵੇ ਫੂਲ ਦਾ ਨਹੀਂ ਮਲਾਨ ਬੇਲੀ। ਜਗਤ ਰਾਮ ਹੁਨ ਏਸ ਨੂੰ ਛਡ ਏਥੇ ਲਿਖੀਂ ਮਿਲੇ ਜਿਉਂ ਫੂਲ ਜੁਆਨ ਬੇਲੀ।

ਦੋਹਰਾ

ਗਊਆਂ ਛੋਡ ਕਰ ਘਾਸ ਮੇਂ ਤੁਰ ਪੈਂਦਾ ਹਰਫੂਲ।
ਵਕਤ ਸ਼ਾਮ ਦੇ ਚਾਰ ਕੇ ਲੈ ਗਊਆਂ ਦੀ ਧੂਲ।

ਬੈਂਤ

ਬੁਚੜ ਮਾਰਕੇ ਚਾਰੇ ਰਵਾਨ ਹੋਇਆ ਹਰਫੂਲ ਸੀ ਤੁਰਤ ਹੁਸ਼ਿਆਰ ਬੇਲੀ। ਦਿਨੇ ਰਾਤ ਕਰ ਸਫਰ ਬੇਅੰਤ ਭਾਰੇ ਨਹੀਂ ਦੁਖ ਮੂਲ ਵਚਾਰ ਬੇਲੀ। ਰਸਤੇ ਵਿਚ ਹਨੇਰੀਆਂ ਬਹੁਤ ਆਈਆਂ ਹੋਵੇ ਸੂਰਮਾਂ ਨਹੀਂ ਲਚਾਰ ਬੇਲੀ। ਕਾਰਤੂਸ ਜਾਂ ਰੈਹ ਗਏ ਬਹੁਤ ਥੋੜੇ ਕੀਤਾ ਦਿਲ ਸੋਚ ਸੈਹਚਾਰ ਬੇਲੀ। ਗੁਲਾਬ ਮਲ ਸੀ ਬਾਨੀਆਂ ਢਾਬੀਆਂ ਮੇਂ ਓਹਦੀ ਓਰ ਕੋ ਫੂਲ ਤਿਆਰ ਬੇਲੀ। ਚਲੋ ਚਲ ਸੀ ਜਾਵੇ ਰਵਾਨ ਹੋਕੇ ਕੀਤੀ ਜਾਂਮਦਾ ਤੇਜ ਰਫਤਾਰ ਬੇਲੀ। ਬੈਨੀ ਮਲ ਇਕ ਬਾਨੀਆਂ ਆਮਦਾ ਸੀ ਸੇਠ ਲੋਕ ਸੀ ਬਹੁਤ ਸ਼ਾਹੂਕਾਰ ਬੇਲੀ। ਸੈਕਲ ਉਤੇ ਸਵਾਰ ਸੀ ਸੇਠ ਜਾਂਦਾ ਦਿਲੋਂ ਛਡਕੇ ਫਿਕਰ ਦੀ ਤਾਰ ਬੇਲੀ। ਫੂਲ ਦੂਰ ਤੋਂ ਦੇਖ ਵਚਾਰ ਕਰਦਾ ਹੋਈਏ ਏਨੂੰ ਦੀਜੀਏ ਘੋੜੀ ਵਸਾਰ ਬੇਲੀ। ਏਨੀ ਸੋਚਕੇ ਘੋੜੀ ਦੇ ਸੇਠ ਜੀ

ਕੋ ਹੋਇਆ ਸੈਕਲ ਤੇ ਝਟ ਸਵਾਰ ਬੇਲੀ। ਝਟਾਪਟ ਸੀ ਪਹੁੰਚਿਆ ਢਾਬੀਆਂ ਮੇਂ ਕੀਤੀ ਗੁਲਾਬ ਕੋ ਜਾਕੇ ਜੁਹਾਰ ਬੇਲੀ। ਜਗਤ ਰਾਮ ਜੀ ਦੋਵੇਂ ਹੋ ਖੁਸ਼ੀ ਬਹਿੰਦੇ ਕਰਦੇ ਪ੍ਰੇਮ ਦੇ ਨਾਲ ਪਿਆਰ ਬੇਲੀ।

ਦੋਹਰਾ

ਗੁਲਾਬ ਮਲ ਕੋ ਬੋਲਦਾ ਫੂਲ ਸਿੰਘ ਜੀ ਜੁਆਨ।
ਆਹ ਲੈ ਗਿਆਰਾਂ ਪੌਂਡ ਤੂੰ ਕਾਰਤੂਸ ਦੇ ਲਿਆਨ।

ਭਵਾਨੀ ਛੰਦ

ਕੈਂਹਦਾ ਹਰਫੂਲ ਸੀ ਗੁਲਾਬ ਮੱਲ ਨੂੰ। ਗੌਰ ਸੰਗ ਸੁਨੋ ਜੀ ਹਮਾਰੀ ਗੱਲ ਨੂੰ। ਤੂੰ ਹੀ ਮੇਰਾ ਯਾਰ ਦੁਸ਼ਮਨ ਸਾਰੇ ਹੈ। ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ। ਤੇਰੇ ਕੋਲੇ ਭੇਤ ਕੁਲ ਖੋਲ ਧਰੀਏ। ਹੋਰ ਕਿਸੇ ਬੰਦੇ ਦਾ ਵਸਾਹ ਨਾ ਕਰੀਏ। ਲੋਭ ਪਿਛੇ ਲੋਕ ਜੋ ਕਰਨ ਕਾਰੇ ਹੈ। ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ। ਤੈਨੂੰ ਜਾਨ ਆਗਿਆ ਅਕਲਮੰਦ ਮੈਂ। ਯੋਜਨਾ ਦੇ ਯੋਜਨ ਨਵਾਰ ਫੰਧ ਮੈਂ। ਹੁੰਦੇ ਨਾ ਬਿਆਨ ਰਾਹ ਦੇ ਦੁਖ ਸਾਰੇ ਹੈ। ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ। ਭੈਣ ਭਾਈ ਕੋਈ ਨਾ ਹਮਾਰਾ ਜੱਗ ਤੇ। ਇਕ ਇਤਬਾਰ ਦੀਹਦਾ ਤੇਰੀ ਪੱਗ ਤੇ। ਜਾਨ ਹੀਲ ਵਿੰਦੇ ਮਿਤਰ ਪਿਆਰੇ ਹੈ। ਲਿਆਦੇ ਕਾਰਤੂਸ ਮੁਕਗੇ ਹਮਾਰੇਹੈ। ਯਾਰ ਬਨ ਜੇਹੜਾ ਇਤਬਾਰ ਨਾ ਕਰੇ। ਓਹਦੇ ਨਾਲੋਂ ਵੀਰਨਾ ਜਨਾਨੇ ਹੈ

ਖਰੇ । ਭੇਤ ਕੋ ਲਕੋਂਦੇ ਬੇਈਮਾਨ ਭਾਰੇ ਹੈ । ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ । ਹੋਰ ਕਿਸੇ ਗਲ ਤੇ ਖਿਆਲ ਨਾ ਧਰੀਂ । ਕਟਦੂੰ ਦਸੋਂਟੇ ਤੂੰ ਫਿਕਰ ਨਾ ਕਰੀਂ । ਸਾਡੇ ਹੱਥ ਜਮਦੂਤ ਤੋਂ ਕਰਾਰੇ ਹੈ । ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ । ਹੈ ਜੇ ਦੁਸ਼ਮਨ ਕੋਈ ਦਿੰਦਾ ਦੁਖ ਲੈ । ਹੁਨੇ ਕੈਹਦੇ ਹੋਨੀ ਦੀ ਮਟਾਮਾਂ ਭੁਖ ਲੈ। ਜੇਹੜੀ ਰੱਤ ਪੀਕੇ ਕਾਲਜੇ ਨੂੰ ਠਾਰੇ ਹੈ । ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ । ਏਨੀ ਕੈਹਕੇ ਚੁਪ ਕੀਤਾ ਬਲਕਾਰੀ ਸੀ । ਜਾਨਕੋ ਗੁਲਾਬ ਨੇ ਕਰੀ ਤਿਆਰੀ ਸੀ। ਮਾਇਆ ਲੈਕੇ ਕਵੀ ਕਦਮ ਉਭਾਰੇ ਹੈ। ਲਿਆਦੇ ਕਾਰਤੂਸ ਮੁਕਗੇ ਹਮਾਰੇ ਹੈ ।

ਦੋਹਰਾ

ਗੁਲਾਬ ਮਲ ਲੈ ਪੌਂਡ ਕੋ ਜਾਂਦਾ ਤੁਰਤ ਸੁਧਾਰ ।
ਐਪਰ ਦਿਲ ਮੇਂ ਬਾਨੀਆਂ ਕਰਦਾ ਹੋਰ ਵਚਾਰ ।

ਕੋਰੜਾ ਛੰਦ

ਮਾਇਆ ਲੈਕੇ ਜਦੋਂ ਸੀ ਗੁਲਾਬ ਚਲਿਆ । ਬਾਨੀਏ ਦਾ ਦਿਲ ਸੀ ਤੜਕ ਹਲਿਆ । ਲੋਭੀ ਨਾ ਕਿਸੇ ਦੇ ਮਿਤਰ ਪਛਾਨੀਏਂ । ਆਦੋਂ ਲਾਕੇ ਮਾਇਆ ਦੇ ਪਿਆਰੇ ਬਾਨੀਏਂ । ਕਢਕੇ ਕਦਮ ਖੜਾ ਸੋਚਦਾ ਦਰੋਂ । ਪਾਲੀਏ ਇਨਾਮ ਸਰਕਾਰ ਦੇ ਘਰੋਂ । ਫੂਲ ਕੇ ਫੜਾਕੇ ਤੇ ਅਨੰਦ ਮਾਨੀਏਂ । ਆਦੋ ਲਾਕੇ ਮਾਇਆ ਦੇ ਪਿਆਰੇ ਬਾਨੀਏਂ ।

ਲੱਗਦਾ ਕੀ ਸਾਡਾ ਏਹ ਪ੍ਰਾਇਆ ਪੂਤ ਜੀ। ਏਹ ਹੈ ਜੱਟ ਅਸੀਂ ਹਾਂ ਦੀਵਾਨ ਸੁਤ ਜੀ। ਕਾਹਤੋਂ ਨਾ ਅਕਲ ਕਸਤੂਰੀ ਛਾਨੀਏਂ। ਆਦੋਂ ਲਾਕੇ ਮਾਇਆ ਦੇ ਪਿਆਰੇ ਬਾਨੀਏਂ। ਘਰ ਔਨਾ ਏਹਦਾ ਹੈ ਅਕਲ ਦੂਖ ਦੀ। ਤਾਰਦੂ ਕੀ ਯਾਰੀ ਚੰਦਰੇ ਮਨੁਖ ਦੀ। ਦੂਖ ਰੂਪੀ ਤੰਬੂ ਜਾਨਕੇ ਕਿਉਂ ਤਾਨੀਏਂ। ਆਦੋਂ ਲਾਕੇ ਮਾਇਆ ਦੇ ਪਿਆਰੇ ਬਾਨੀਏਂ। ਮਾਇਆ ਦੋ ਹਜਾਰ ਲੈਕੇ ਸਰਕਾਰ ਤੋਂ। ਕਿਉਂ ਨਾ ਲਈਏ ਨਫਾ ਨੇਕੀ ਦੇ ਬਪਾਰ ਤੋਂ। ਬਨ ਸ਼ਾਹੂਕਾਰ ਕਿਉਂ ਨਾ ਰਾਜ ਰਾਨੀਏਂ। ਆਦੋਂ ਲਾਕੇ ਮਾਇਆ ਦੇ ਪਿਆਰੇ ਬਾਨੀਏਂ। ਏਤਨਾ ਕਪਟ ਦਿਲ ਮੇਂ ਬਚਾਰਕੇ। ਪਹੁੰਚਿਆ ਗੁਲਾਬ ਕੋਲੇ ਸਰਕਾਰ ਕੇ। ਕੌਮ ਏਹ ਜਗਤ ਰਾਮਾਂ ਅਤੀ ਸਿਆਨੀਏਂ। ਆਦੋਂ ਲਾਕੇ ਮਾਇਆ ਦੇ ਪਿਆਰੇ ਬਾਨੀਏਂ।

ਦੋਹਰਾ

ਕਰਕੇ ਪੱਕਾ ਮਸ਼ਵਰਾ ਗੁਲਾਬ ਮਲ ਦੀਵਾਨ।
ਸਰਕਾਰ ਕੋਲ ਜਾ ਬੋਲਦਾ ਸੁਨੋ ਵੀਰ ਬਲਵਾਨ।

ਕਬਿਤ

ਆਖਦਾ ਗੁਲਾਬ ਮਲ ਜਾਕੇ ਸਰਕਾਰ ਕੋਲ ਚਲੋ ਮਹਾਰਾਜ ਆਜ ਕਾਜ ਕੋ ਬਨਾਦਿਆਂ। ਆਜ ਤਕ ਆਪ ਸੇ ਹਜਾਰਾਂ ਹਮ ਕਾਂਮ ਲੀਏ ਬਦਲਾ ਤਮਾਮ ਅਜ ਮੋੜਕੇ ਵਖਾਦਿਆਂ। ਫੇਰ ਕਿਤੇ ਕਰੋੜਾਂ ਐਹਸਾਨ ਮੁਝ ਦਾਸ

ਪਰ ਓਸਦਾਂ ਇਵਜ ਕਿਤੇ ਫੇਰ ਭੁਗਤਾਦਿਆਂ। ਭਾਲਦੇ ਹਰੋਜ ਜੀਹਨੂੰ ਫਿਰਦੇ ਕਰੋਧ ਸੇ ਹੋ ਚਲੋ ਮੇਰੇ ਘਰ ਹਰਫੂਲ ਕੋ ਫੜਾਦਿਆਂ।

ਕਬਿਤ

ਸੁਨ ਭਾਲ ਕੈਂਹਦਾ ਸਰਦਾਰ ਬੋਲ ਆਕੜ ਜੇ ਰਾਤਰੀ ਦਾ ਵੇਲਾ ਹੁਨ ਕਿਥੋ ਠਾਨੇ ਜਾਵਾਂਗੇ। ਲੈਕੇ ਚੌਕੀਦਾਰ ਤੇ ਨੰਬਰਦਾਰ ਨਾਲ ਸਾਰੇ ਹੋਰ ਲੈ ਮਦਦ ਪੈਹਰਾ ਫੂਲ ਤੇ ਬਠਾਵਾਂਗੇ। ਕਲ ਨੂੰ ਪ੍ਰਾਤਾਕਾਲ ਲਿਆਊਂ ਮੈਂ ਪੁਲਸ ਜਾਕੇ ਜਿਵੇਂ ਚਿਤ ਕਰੂ ਜਾਨ ਵੈਰੀ ਤੇ ਛਡਾਵਾਂਗੇ। ਫੂਲ ਨੂੰ ਫੜਾਕੇ ਨਾ ਫਿਕਰ ਕਰ ਜਗੇ ਰਾਮਾਂ ਚਲਕੇ ਇਨਾਮ ਸਰਕਾਰ ਕੋਲੋਂ ਪਾਵਾਂਗੇ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਗੁਲਾਬ ਮੱਲ ਸੁਨ ਵੀਰ।
ਲੈਕੇ ਪੌਂਡ ਹਰਫੂਲ ਦੇ ਗਿਆ ਫੂਲ ਦੇ ਤੀਰ।

ਦੋਹਰਾ

ਗੁਲਾਬ ਕਹੇ ਹਰਫੂਲ ਕੋ ਨਾ ਮਿਲਦੇ ਅੱਬ ਰੌਂਦ।
ਇਸੀ ਲੀਏ ਏਹ ਲੀਜੀਏ ਆਪ ਆਪਨੇ ਪੌਂਡ।

ਕਬਿਤ

ਪੌਂਡਾਂ ਨੂੰ ਫੜਾਕੇ ਪਾਸੇ ਹੋਇਆ ਜਾਂ ਗੁਲਾਬ ਮਲ ਤਾੜੇ ਹਰਫੂਲ ਸੀ ਨਜਰ ਸਾਰੇ ਮਾਰਕੇ। ਏਤਨੇ ਕੋ ਆਮਦਾ ਭਣੋਈਆ ਸਕਾ ਫੂਲ ਦਾ ਸੀ ਦੋਨੋਂ ਬਾਹਾਂ ਚੱਕ ਕੈਂਹਦਾ

ਫੂਲ ਕੋ ਚਤਾਰਕੇ। ਦੜੇ ਮਲ ਬੈਠੇ ਤੇਰੇ ਵੈਰੀ ਹੈ ਤਰਫ ਚਾਰੇ ਸੁਭੇ ਕੋ ਫੜਨਗੇ ਜਰੂਰ ਲਲਕਾਰਕੇ। ਭਜੀਦਾ ਜੇ ਭਜ ਜਾ ਜਗਤ ਰਾਮਾਂ ਏਸੇ ਵੇਲੇ ਸਚਦੇ ਹੈ ਬੋਲ ਨਹੀਂ ਝੂਠ ਗੁਨੇਗਾਰਕੇ।

ਦੋਹਰਾ

ਭਨੋਈਆ ਜੋ ਹਰਫੂਲ ਦਾ ਸੀ ਰੈਂਹਦਾ ਉਸੀ ਗਾਮ।
ਇਤਨੀ ਕੈਹ ਕਰ ਦੋਸਤੋ ਚਲਾ ਗਿਆ ਨਿਜ ਧਾਮ।

ਕਬਿਤ

ਸੋਚੇ ਹਰਫੂਲ ਹੋਇਆ ਬਨੀਆਂ ਪ੍ਰੇਮ ਵੈਰੀ ਬਨਕੇ ਮਿਤਰ ਕੀਤਾ ਧੋਖੇ ਵਾਲੀ ਕਾਰ ਨੂੰ। ਅਛਾ ਦੇਖੀ ਜਾਊ ਕੈਹਕੇ ਉਠਿਆ ਸ਼ਤਾਬ ਸੂਰਾ ਮੌਕੇ ਉਤੇ ਸੁਝ ਪੈਂਦੀ ਠੱਗ ਚੋਰ ਯਾਰ ਨੂੰ। ਸਾਈਕਲ ਦੇ ਉਤੇ ਖਾਕੀ ਚਾਦਰੇ ਕੋ ਤਾਨ ਕਰ ਛਡਤੀ ਰਫਲ ਜੱਪ ਏਕ ਓਂਕਾਰ ਨੂੰ। ਸੁਨਕੇ ਖੜਕ ਲੋਕ ਆਏ ਉਸ ਓਰ ਕੋ ਸੀ ਪਿਛੋਂ ਹਰਫੂਲ ਜਾਂਦਾ ਧਾਰਕੇ ਕਰਾਰ ਨੂੰ।

ਦੋਹਰਾ

ਲੋਕ ਗਏ ਉਸ ਤਰਫ ਕੋ ਗਿਆ ਫੂਲ ਸੀ ਦੌੜ।
ਜਾਂਦਾ ਕਹੇ ਗੁਲਾਬ ਕੋ ਕਰਦੂ ਝੁਗਾ ਚੌੜ।

ਬੈਂਤ

ਡਰਦੇ ਲੋਕ ਨਾ ਸੈਕਲ ਦੇ ਕੋਲ ਜਾਂਦੇ ਹੋਕੇ ਬੈਠੇ ਸੀ ਬਹੁਤ ਹੁਸ਼ਿਆਰ ਬੇਲੀ। ਫੂਲ ਭਜਿਆ ਦਾਉ ਬਚਾਏਕੇ

ਸੀ ਲਗਨ ਦਿਤੀ ਨਾ ਸੂਰਮੇਂ ਸਾਰ ਬੇਲੀ। ਲੋਕਾਂ ਭਾਣੇ ਸੀ ਸਾਈਕਲ ਦੇ ਕੋਲ ਬੈਠਾ ਰਿਹਾ ਕੂਲ ਨੂੰ ਖੌਫ ਏਹ ਮਾਰ ਬੇਲੀ। ਰਜਨੀ ਬੀਤੀ ਤਾਂ ਲਿਆਮਦਾ ਪੁਲਸ ਜਾਕੇ ਢਾਬੀ ਸੰਦੜਾ ਜੇਹੜਾ ਸਰਦਾਰ ਬੇਲੀ। ਸੁਬੇਸਾਰ ਆ ਪੁਲਸ ਨੇ ਵਾਰ ਕੀਤਾ ਸਾਇਕਲ ਉਤੇ ਸੀ ਕਈ ਹਜਾਰ ਬੇਲੀ। ਆਖਰ ਡਿਗਿਆ ਸਾਇਕਲ ਜਾਂ ਧਰਤ ਉਤੇ ਢਿਲੀ ਕੂਲ ਦੀ ਹੋਈ ਰਫਤਾਰ ਬੇਲੀ। ਲਗੀ ਹੋਵਣੇ ਭਾਲ ਫਿਰ ਪਿੰਡ ਮੇਂ ਸੀ ਰਹੇ ਪੁਲਸੀਏ ਆਨ ਉਤਾਰ ਬੇਲੀ। ਭੈਣ ਅਤੇ ਭਨੋਈਏ ਹਰਫੂਲ ਦੇ ਨੂੰ ਕੀਤਾ ਬਨਹਕੇ ਖੂਬ ਲਾਚਾਰ ਬੇਲੀ। ਜਗਤ ਰਾਮ ਜਾਂ ਫੂਲ ਨੂੰ ਖਬਰ ਹੋਈ ਕੈਂਹਦਾ ਜਿਉਨ ਦਾ ਜੱਗ ਧ੍ਰਕਾਰ ਬੇਲੀ।

ਬੈਂਤ

ਖਬਰ ਹੋਈ ਹਰਫੂਲ ਨੂੰ ਆਨਕੇ ਜਾਂ ਕੈਂਹਦਾ ਜੀਉਨਾ ਹੈ ਜੱਗ ਧਰਕਾਰ ਭਾਈ। ਮੇਰੀ ਭੈਣ ਬੇਦੋਸ ਨੂੰ ਦੁਖ ਦੇਵੇ ਆਵਾ ਗੌਨ ਮੇਂ ਮੁਫਤ ਸਰਕਾਰ ਭਾਈ। ਆਖਰ ਸੋਚਕੇ ਚਕਲੀ ਰਫਲ ਮੋਡੇ ਹੋਇਆ ਢਾਬੀਆਂ ਓਰ ਨੂੰ ਤਿਆਰ ਭਾਈ। ਜਿਥੇ ਪਿੰਡ ਮੇਂ ਮਾਰਦਾ ਬੋਲ ਖੜਕੇ ਨਾਲੇ ਕਰੇ ਬੰਦੂਕ ਦਾ ਵਾਰ ਭਾਈ। ਠਾਨੇਦਾਰ ਕੋ ਜਦੋਂ ਮਲੂਮ ਹੋਇਆ ਆਇਆ ਫੂਲ ਹੈ ਚਲ ਬਲਕਾਰ ਭਾਈ। ਓਸੇ ਵਕਤ ਸਪਾਹੀ ਲੈ ਰਵਾਨ ਹੋਇਆ ਨਾਲੇ ਚਲਪੇ ਸੰਗ ਸਵਾਰ ਭਾਈ। ਮੁਸ਼ਕਾਂ ਦੇਖਕੇ ਭੈਣ ਤੇ

ਸਾਕ ਦੀਆਂ ਹੋਵੇ ਦਿਲ ਮੇਂ ਬਹੁਤ ਲਚਾਰ ਭਾਈ। ਹਥੀਂ ਖੋਲ੍ਹ ਕੇ ਘਰੀਂ ਪਹੁਚਾਮਦਾ ਸੀ। ਕਰ ਕੇ ਭੈਨ ਦੇ ਨਾਲ ਪਿਆਰ ਭਾਈ। ਭੈਣ ਕਹੇ ਹਰਫੂਲ ਦੀ ਬੋਲ ਮੂੰਹੋਂ ਜਗਤ ਰਾਮ ਸਿਟ ਨੀਰ ਦੀ ਧਾਰ ਭਾਈ।

### ਬੈਂਤ

ਭੈਣ ਕਹੇ ਹਰਫੂਲ ਦੀ ਬੋਲ ਮੂੰਹੋਂ ਐਦੋਂ ਚੰਗਾ ਵੇ ਮਰਨ ਬਲਕਾਰ ਵੀਰਾ। ਨਹੀਂ ਦੇਸ ਪ੍ਰਦੇਸ ਨੂੰ ਦਫਾ ਹੋਜਾ ਸਾਨੂੰ ਕਾਸ ਤੋਂ ਕਰੇਂ ਲਾਚਾਰ ਵੀਰਾ। ਨਹੀਂ ਅਸਾਂ ਨੂੰ ਮੌਤ ਦੇ ਮੁਖ ਦੇਦੇ ਹੁਨੇ ਕਰਕੇ ਮਸਾਲੇ ਦਾ ਵਾਰ ਵੀਰਾ। ਕੁੜਤੀ ਚਕਕੇ ਆਖਦੀ ਦੇਖ ਪਿੰਡਾ ਛਮਕਾਂ ਮਾਰਕੇ ਕੀਤੀ ਖੁਆਰ ਵੀਰਾ। ਲੌਂਹਦੇ ਇਜਤਾਂ ਰੋਜ ਵੇ ਜਗਤ ਰਾਮਾਂ ਹੋਵੇ ਸ਼ਰਮ ਤਾਂ ਜਿਉਨ ਧਰਕਾਰ ਵੀਰਾ।

### ਦੋਹਰਾ

ਸੁਖਨ ਸੁਨੇ ਜਬ ਭੈਣ ਦੇ ਹੋਗਿਆ ਦਗਦ ਸਰੀਰ।
ਚਲਦਾ ਕਰਕੇ ਊਰਮਾਂ ਲੋਚਨ ਸਿਟਦੇ ਨੀਰ।

### ਭਵਾਨੀ ਛੰਦ

ਸੁਨੇ ਜਾਂ ਬਚਨ ਹਰਫੂਲ ਭੈਣ ਦੇ। ਦੁਨੀਆਂ ਨਜਰ ਆਵੇ ਵਾਂਗੂ ਡੈਨ ਦੇ। ਮੁਦਤਾਂ ਦੇ ਜਾਨੀ ਪੈਗਏ ਕਲੇਸ਼ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ। ਮਥੇ ਤੇ ਤਿਲਕ ਗਲ ਮਾਲਾ ਡਾਰਕੇ। ਧੋਤੀ ਕਛ ਮਾਰੀ ਰਾਮ ਕੋ ਚਤਾਰ

ਕੇ। ਰੇਲੇਦਾਰ ਪੱਗ ਦੀਹਦਾ ਦਰਵੇਸ਼ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ। ਜੁਤੀ ਤਿਲੇਦਾਰ ਸੀ ਸੁਹਾਉਂਦੀ ਪੱਗ ਮੇਂ। ਡਾਕੂ ਬਨ ਚਲਿਆ ਨਜੂਮੀਂ ਜੱਗ ਮੇਂ। ਲੱਕ ਮੇਂ ਰਫਲ ਸੀ ਛੁਪਾਲੀ ਏਸ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ। ਭੈਣ ਦੇ ਬਚਨ ਸੀ ਸਰੀਰ ਗਾਲਦੇ। ਅੱਖਾਂ ਦੱਗ ਰਹੀਆਂ ਵਾਂਗ ਸੀ ਮਸਾਲਦੇ। ਹਿਰਦੇ ਚ ਉਠੀ ਬਦਲੇ ਦੀ ਲੇਸ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ। ਕਦੇ ਕੈਂਹਦਾ ਗੋਲੀ ਮਾਰੂੰ ਠਾਨੇਦਾਰ ਦੇ। ਜੇਹੜੇ ਮੰਦੇ ਚੰਗੇ ਕੇ ਨਹੀਂ ਨਿਹਾਰ ਦੇ। ਨਹੀਂ ਰੈਹਨਾ ਸਮਝੋ ਹਾਰਾਮ ਦੇਸ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ। ਕਰਕੇ ਦਲੀਲਾਂ ਜਗੇ ਰਾਮਾਂ ਪੱਕੀਆਂ। ਸਿਧਾਂ ਨਰਵਾਨੇ ਦੀ ਤਰਫ ਤੱਕੀਆਂ। ਕਿਵੇਂ ਹੁੰਦਾ ਡਾਕੂ ਦੇਖੋ ਠਾਨੇ ਪੇਸ਼ ਜੀ। ਮਾਰਵਾੜੀ ਬਾਨੀਏਂ ਦਾ ਕੀਤਾ ਭੇਸ ਜੀ।

ਦੋਹਰਾ

ਜਾ ਨਰਵਾਨੇ ਦੋਸਤੋ ਲੈਂਦਾ ਮਕੱਰ ਬਨਾਏ।
ਪਗੜੀ ਢਿਲੀ ਫੂਲ ਨੇ ਲੀਨੀ ਗਲ ਲਮਕਾਏ।

ਦੋਹਰਾ

ਪਾੜ ਪਾੜਕੇ ਕਪੜੇ ਕੀਤੇ ਲੀਰੋ ਲੀਰ।
ਜਾਕੇ ਠਾਨੇ ਰੋਵੰਦਾ ਗੇਰ ਨੇਤਰੋਂ ਨੀਰ।

## ਭਵਾਨੀ ਛੰਦ

ਕਰਕੇ ਮੱਕਰ ਪੂਰਾ ਹਰਫੂਲ ਸੀ। ਚਾਂਗਾਂ ਮਾਰ ਕੈਂਹਦਾ ਆਗਿਆ ਨਜ਼ੂਲ ਸੀ। ਜਿੰਦ ਬਚ ਰਹੀ ਗੱਤੀ ਰਾਧੇ ਸ਼ਾਮ ਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮ ਦੀ। ਹਥ ਜੋੜ ਕੈਂਹਦਾ ਅਗੇ ਠਾਨੇਦਾਰ ਕੇ। ਪੈਗਿਆ ਹਨੇਰਾ ਘਰ ਸਰਕਾਰ ਕੇ। ਗਊ ਤੇ ਗਰੀਬ ਦੁਖੜੇ ਉਠਾਮਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮ ਦੀ। ਬਨੀਆਂ ਦੀ ਜਾਤ ਸਾਡੀ ਮਹਾਰਾਜਿਆ। ਕੋਮਲ ਸਰੀਰ ਰਾਮ ਜੀਨੇ ਸਾਜਿਆ। ਸਾਨੂੰ ਖਲਕੱਤ ਕਾਸਤੋਂ ਸਤਾਮਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮ ਦੀ। ਆਇਆ ਨਰਵਾਨੇ ਦੇ ਜਦੋਂ ਨਜੀਕ ਮੈਂ। ਬਾਟ ਨੇ ਸਤਾਇਆ ਸੀ ਜਦੋਂ ਕ ਠੀਕ ਮੈਂ। ਡਾਕੂਆਂ ਦੀ ਟੋਲੀ ਦਾਸ ਨੂੰ ਸਤਾਮਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮ ਦੀ। ਜਦੋਂ ਡਾਕੂ ਆਗੇ ਹਮਾਰੇ ਕੋਲ ਜੀ। ਖੜੀਂ ਵੂਲ ਸਿੰਘਾ ਇਕ ਕੈਂਹਦਾ ਬੋਲ ਜੀ। ਜਿਸਦੀ ਸ਼ਕਲ ਕਾਲਜੇ ਨੂੰ ਖਾਮਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮ ਦੀ। ਮੁੜਿਆ ਪਛਾਹਾਂ ਉਹੋ ਹਰਫੂਲ ਸੀ। ਕੀਤਾ ਮਾਰ ਦੇਸ ਮੁਝ ਦਾ ਕਬੂਲ ਸੀ। ਤਬੀਅਤ ਹਜ਼ੂਰ ਦਾਸ ਦੀ ਸਤਾਮਦੀ। ਲੈਗੇ ਚੋਰ ਲੁਟ ਕੇ ਦੁਹਾਈ ਰਾਮ ਦੀ। ਪੈਸਾ ਧੇਲਾ ਕੁਲ ਹੀ ਘੁਆਕੇ ਮਾਲਕਾ। ਪਿਟਿਆ ਦੁਆਰੇ ਤੇਰੇ ਆਕੇ ਮਾਲਕਾ। ਅਗੇ ਜੈਸੀ ਆਪਕੇ ਹਜ਼ੂਰ ਭਾਮਦੀ। ਲੈਗੇ ਚੋਰ ਲੁਟਕੇ ਦੁਹਾਈ

ਰਾਮ ਦੀ। ਏਨੀ ਗਲ ਕੈਹਕੇ ਫੇਰ ਰੋਨ ਡੈਹਗਿਆ। ਠਾਨੇ ਨਰਵਾਨੇ ਤਰਥਲਾ ਪੈਗਿਆ। ਤਿਆਰੀ ਜਗਾ ਰਾਮਾ ਪੁਲਸ ਬਜਾਮਦੀ। ਲੈਗੇ ਚੋਰ ਲੁਟਕੇ ਦੁਹਾਈ ਰਾਮਦੀ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਠਾਨੇਦਾਰ ਸੁਜਾਨ।
ਲੈ ਗਾਰਦ ਕੋ ਸਾਥ ਸੀ ਹੋਵੇ ਤੁਰਤ ਰਵਾਨ।

ਕਬਿਤ

ਇਕ ਠਾਨੇਦਾਰ ਤੇ ਸਪਾਹੀ ਨਾਲ ਚਾਰ ਜਾਂਦੇ ਕਸਕੇ ਵਰਦੀਆਂ ਸੀ। ਹੋਗੇ ਅਸਵਾਰ ਸੀ ਪਿਛੇ ਲਗ ਚਲਿਆ ਸੀ ਬਾਨੀਆਂ ਬਨੌਟੀ ਯਾਰੋ ਛਡ ਨਰਵਾਨਾ ਚਲੇ ਜਪ ਕਰਤਾਰ ਸੀ। ਇਕ ਮੀਲ ਗਏ ਜਦੋਂ ਆਵੇ ਨਾ ਨਜਰ ਬੰਦਾ ਓਸ ਵੇਲੇ ਕੀਤੀ ਹਰਫੂਲ ਨੇ ਵਿਚਾਰ ਸੀ। ਕਢ ਲੀ ਰਫਲ ਭੈਨ ਕਾਲ ਦੀ ਜਗਤ ਰਾਮਾ ਪਾਕੇ ਬਾਰਾਂ ਰੌਂਦ ਝੱਟ ਕਰਲੀ ਤਿਆਰ ਸੀ।

ਦੋਹਰਾ

ਕਦਮ ਚਾਰ ਹਟ ਦੋਸਤੋ ਡਾਕੂ ਪੀਛੇ ਹੋਇ।
ਰਫਲ ਅਸਲ ਪਾ ਗੋਲੀਆਂ ਕਹਿੰਦਾ ਬਚਨ ਖਲੋਇ।

ਭਵਾਨੀ ਛੰਦ

ਜਿਸ ਵੇਲੇ ਗਏ ਵਿਚ ਸੀ ਉਜਾੜ ਦੇ। ਫੂਲ ਗਢੇ ਖਾਵੇ ਸੁੱਤ ਜਿਉਂ ਬਘਿਆੜ ਦੇ। ਛਡਤੀ ਰਫਲ ਰਾਮ ਕੋ ਚਤਾਰਕੇ। ਆਇਆ ਹਰਫੂਲ ਓਏ ਕਹੇ ਉਚਾਰਕੇ।

ਜਦੋਂ ਹਰਫੂਲ ਨੇ ਰਫਲ ਛਡੀ ਹੈ। ਘੋੜੀਆਂ ਨੂੰ ਲਾਉਂਦੇ ਅਸਵਾਰ ਅੱਡੀ ਹੈ। ਗੋਲੀ ਬਜੀ ਜਾਕੇ ਝਟ ਠਾਨੇਦਾਰ ਕੇ। ਆਇਆ ਹਰਫੂਲ ਓਏ ਕਹੇ ਉਚਾਰ ਕੇ। ਗੇੜਾ ਖਾਕੇ ਡਿਗਦਾ ਜਾਂ ਠਾਨੇਦਾਰ ਸੀ। ਘੋੜੀਆਂ ਭਜਾਗੇ ਨਾਲ ਦੇ ਸਵਾਰ ਸੀ। ਇਕ ਦੂਜੇ ਕਨੀਂ ਦੇਖੋ ਨਾ ਨਿਹਾਰ ਕੇ। ਆਇਆ ਹਰਫੂਲ ਓਏ ਕਹੇ ਉਚਾਰ ਕੇ। ਚਾਰੇ ਪਾਸੇ ਦੇਖ ਫੇਰ ਹਰਫੂਲ ਸੀ। ਹੋਰ ਖੜਾ ਲਗਾ ਕਰਨੇ ਨਜ਼ੂਲ ਸੀ। ਭੇਸ ਬਦਲਾਵੇ ਕਮ ਹੋਸ਼ਿਆਰ ਕੇ। ਆਇਆ ਹਰਫੂਲ ਓਏ ਕਹੇ ਉਚਾਰ ਕੇ। ਬਨੈ ਜ਼ਿਮੀਂਦਾਰ ਸੀ ਕਰੀਆ ਬਾਹੀ ਦਾ। ਚਕਦਾ ਕਦਮ ਰੂਪ ਧਾਰ ਰਾਹੀ ਦਾ। ਰਫਲ ਛੁਪਾਲੀ ਭੇਧਾ ਲੱਕ ਮਾਰ ਕੇ। ਆਇਆ ਹਰਫੂਲ ਓਏ ਕਹੇ ਉਚਾਰ ਕੇ। ਚਲੋ ਚੱਲ ਪਹੁੰਚਦਾ ਟੂਹਾਨੇ ਪਾਸ ਜੀ। ਸੂਰਮੇਂ ਕੋ ਲਗੀ ਪੁਜਕੇ ਪਿਆਸ ਜੀ। ਪਾਨੀ ਪੀਨ ਜਾਂਦਾ ਕਦਮ ਸਹਾਰਕੇ ਆਇਆ ਹਰਫੂਰ ਓਏ ਕਹੇ ਉਚਾਰ ਕੇ। ਦੇਖਕੇ ਮਕਾਨ ਇਕ ਜ਼ਿਮੀਂਦਾਰ ਦਾ। ਅਗੇ ਬੈਠੀ ਵ੍ਹਦੀ ਓਸ ਕੋ ਉਚਾਰ ਦਾ। ਜਗਤ ਰਾਮ ਲਿਖੇ ਹਾਲ ਜਿਉਂ ਚਤਾਰ ਕੇ। ਆਇਆ ਹਰਫੂਲ ਓਏ ਕਹੇ ਉਚਾਰ ਕੇ।

## ਕਬਿਤ

ਏਹਤਾਂ ਸੀ ਟੂਹਾਨੇ ਬੈਠਾ ਪਾਨੀ ਮੰਗੇ ਮਾਈ ਪਾਸੋਂ ਵਿਚ

ਨਰਵਾਨੇ ਦੇ ਸੀ ਮਚੀ ਹਾਹਾਕਾਰ ਜੀ। ਕੀਤੀ ਜਾ ਖਬਰ ਜਾਕੇ ਠਾਨੇ ਅਸਵਾਰਾਂ ਭਾਈ ਓਸੇ ਵੇਲੇ ਦੜੀ ਹੋਰ ਗਾਰਦ ਹਜਾਰ ਜੀ ਲੈਕੇ ਸੀ। ਉਠਾਕੇ ਲਿਆਂਦੀ ਜਾਕੇ ਠਾਨੇਦਾਰ ਵਾਲੀ ਕਰੇ ਅਫਸੋਸ ਭਾਈ ਸਭ ਨਰ ਨਾਰ ਜੀ। ਹੁੰਦੀ ਪੜਤਾਲ ਸੀ ਜਗਤ ਰਾਮਾ ਫੂਲ ਵਾਲੀ ਅਗੇ ਤੂੰ ਟੁਹਾਨੇ ਸੰਦਾ ਲਿਖਦੇ ਇਜ਼ਹਾਰ ਜੀ।

ਦੋਹਰਾ

ਝੁਢੀਆ ਤਾਂਈ ਬੋਲਦਾ ਕਰਕੇ ਅਤੀ ਕਿਆਸ।
ਮਾਈ ਪਿਲਾਦੇ ਨੀਰ ਕੋ ਅਤੀ ਸਤਾਵੇ ਪਿਆਸ।

ਦੋਹਰਾ

ਸੁਨ ਫੂਲ ਕੇ ਬਚਨ ਕੋ ਕਹਿੰਦੀ ਮਾਈ ਬੋਲ।
ਸੁਨ ਬੇਟਾ ਮੱਮ ਬਾਤ ਕੋ ਕਹੂੰ ਹਕੀਕਤ ਖੋਲ।

ਬੈਂਤ

ਕੈਹਿੰਦੀ ਮਾਈ ਉਚਾਰਕੇ ਮੁਖੜੇ ਤੋਂ ਬਾਰ ਬਾਰ ਮੈਂ ਜਾਵਾਂ ਬਲਹਾਰ ਬੇਟਾ। ਹਿੰਦੂ ਸਮਝਕੇ ਮੰਗ ਲਿਆ ਨੀਰ ਤੈਨੇ ਐਪਰ ਅਸਾਂ ਕੇ ਮੰਦ ਅਸਾਰ ਬੇਟਾ। ਹਿੰਦੂ ਕੌਮ ਜ਼ਰੂਰ ਅਸਾਡੜੀਏ ਐਪਰ ਧਰਮ ਨਾ ਕੋਸ ਹਜ਼ਾਰ ਬੇਟਾ। ਏਥ ਜ਼ੋਰ ਹੈ ਕਾਜ਼ੀ ਮੁਲਾਨਿਆਂ ਦਾ ਕਰਦੇ ਅਸਾਂ ਨੂੰ ਬਹੁਤ ਖੁਆਰ ਬੇਟਾ। ਕੋਈ ਜੂਨ ਨ ਬਚਿਆਂ ਹਿੰਦੂਆਂ ਦੀ ਕਰਨ ਜੋਕਰੀ ਨਹੀਂ ਗੁਫਤਾਰ ਬੇਟਾ। ਜਿਥੇ ਖੁਰਾ ਹੋ ਗਊ ਦਾ ਬਚਿਆ ਵੇ ਰੈਹਨਾ ਹਿੰਦੂ ਦਾ ਓਥੇ ਧਰਕਾਰ

ਬੇਟਾ। ਜਿਥੇ ਪਾਪ ਦੇ ਅਬਰ ਹਰੋਜ ਹਹਿੰਦੇ ਓਥੇ ਧਰਮ ਦਾ ਦਸ ਕੀ ਪਿਆਰ ਬੇਟਾ। ਜਿਥੇ ਗਊ ਗਰੀਬ ਦੀ ਨਹੀਂ ਰਖਸ਼ਾ ਉਹ ਗਾਮ ਨਾ ਜੰਗਲੀ ਬਾਰ ਬੇਟਾ। ਜਿਥੇ ਪਾਪ ਦੇ ਜਮਗੇ ਪੈਰ ਦੋਵੇਂ ਓਥੇ ਦਜਾ ਨਾ ਕੋਸ ਹਜਾਰ ਬੇਟਾ। ਹੁੰਦੇ ਜ਼ੁਲਮ ਜੋ ਹਿੰਦੂ ਨਤਾਣਿਆਂ ਤੇ ਮੈਥੋਂ ਹੋਨ ਨਾ ਮੂਲ ਸ਼ੁਮਾਰ ਬੇਟਾ। ਗਊਆਂ ਸੈਂਕੜੇ ਬੂਚੜ ਹਰੋਜ਼ ਮਾਰਨ ਨਹੀਂ ਸੁਨੇ ਫਰਯਾਦ ਕਰਤਾਰ ਬੇਟਾ। ਤਾਕਤ ਰਹੀ ਨ ਏਤਨੀ ਵਿਚ ਸਾਡੇ ਜਾਕੇ ਵੰਡੀਏ ਗਊ ਦਾ ਭਾਰ ਬੇਟਾ। ਪਾਨੀ ਪੀਨ ਦਾ ਏਥੇ ਨਾ ਧਰਮ ਕੋਈ ਰਿਹਾ ਕਾਸ ਤੋਂ ਧਰਮ ਕੋ ਹਾਰ ਬੇਟਾ। ਇਲਾਂ ਕਾਗ ਉਠਾਇਕੇ ਬੋਟੀਆਂ ਨੂੰ ਦਿੰਦੇ ਪਾਨੀ ਕੇ ਘੜੇ ਮੇਂ ਤਾਰ ਬੇਟਾ। ਬੁਤ ਮਾਲ ਦਾ ਚੱਕ ਵਖਾਂਮਦੀ ਹੈ ਅਸੀਂ ਵੇਖ ਲੈ ਨਹੀਂ ਇਤਬਾਰ ਬੇਟਾ। ਮੇਰੇ ਵੇਂਹਦਿਆਂ ਹੁਨੇ ਹੀ ਲੈ ਗਏ ਨੇ ਬੂਚੜ ਗਊਆਂ ਦੀ ਬਨ੍ਹ ਕਤਾਰ ਬੇਟਾ। ਛਡ ਸ਼ੈਹਰ ਨੂੰ ਹੋਰ ਰਹੈਸ਼ ਕਰੀਏ ਆਵੇ ਦਿਲ ਮੇਂ ਮੇਰੇ ਬਚਾਰ ਬੇਟਾ। ਲੋਕੀ ਕਹਿੰਦੇ ਹੈ ਫੂਲ ਇਕ ਸੂਰਮਾ ਵੇ ਰਿਹਾ ਗਊਆਂ ਦੇ ਕਸ਼ਟ ਨਵਾਰ ਬੇਟਾ। ਆਵੇ ਨਹੀਂ ਟੁਹਾਨੇ ਦੇ ਵਿਚ ਉਹ ਭੀ ਚਰਚਾ ਹੋਵੰਦੀ ਗਲੀ ਬਜਾਰ ਬੇਟਾ। ਦੇਵਾਂ ਪਾਨੀ ਵੇ ਕਿਸ ਤਰਾਂ ਜਗਤ ਰਾਮਾ ਕਸਮ ਰਾਮ ਦੀ ਅਤੀ ਲਚਾਰ ਬੇਟਾ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਹਰਫੂਲ ਸੁਨਾਵੇ ਬੈਨ।
ਐ ਮਾਤਾ ਕਰ ਸਬਰ ਕੋ ਨਾ ਰੋ ਭਰ ਭਰ ਨੈਨ।

ਬੈਂਤ

ਕੈਂਹਦਾ ਫੂਲ ਮੈਂ ਫੂਲ ਹੀ ਸਮਝ ਲੈ ਤੂੰ ਸੁਨ ਲੈ ਬਾਤ ਨੂੰ ਕਾਲਜਾ ਠਲ ਮਾਈ। ਫਿਰਗੀ ਕਾਲਜੇ ਰੂਪ ਕਟਾਰ ਹੋਕੇ ਜੇਹੜੀ ਕਹੀ ਤੂੰ ਮੁਖ ਤੋਂ ਗਲ ਮਾਈ। ਕੇਰਾਂ ਦਸ ਨਸ਼ਾਨ ਤਮਾਮ ਦੇਕੇ ਬੁਚੜ ਗਏ ਹੈ ਜੌਨਸੀ ਵਲ ਮਾਈ। ਪਤਾ ਲਵਾਂ ਮੈਂ ਧਰਮ ਦੀ ਮਾਤ ਵਾਲਾਂ ਪਾਵਾਂ ਹੁਨੇ ਹੀ ਦੇਖ ਤਰਥਲ ਮਾਈ। ਹੋਨਾ ਪਾਪ ਦਾ ਅਨਤ ਨੂੰ ਖਾਤਮਾ ਏ ਰੈਹਨਾ ਧਰਮ ਦਾ ਬੁਰਜ ਅਟਲ ਮਾਈ। ਸੁਨਕੇ ਬਚਨ ਇਹ ਮਰ ਗਈ ਪਿਆਸ ਮੇਰੀ ਗਿਆ ਕਾਲਜਿਉਂ ਆਤਮਾ ਢਲ ਮਾਈ। ਜਗਤ ਰਾਮ ਨਾ ਪਾਨੀ ਗਰੈਹਨ ਕਰਸਾਂ ਰਖਸ਼ਾ ਗਊ ਦੀ ਹੋਵੇ ਸੁਫਲ ਮਾਈ।

ਬੈਂਤ

ਮਾਈ ਬੋਲਦੀ ਫੇਰ ਉਚਾਰ ਮੂਹੋਂ ਦੇਵੇ ਜ਼ਿੰਦਗੀ ਤੈਨੂੰ ਕਰਤਾਰ ਬੇਟਾ। ਜਿਉਂਨਾ ਜਸ ਤੇ ਮਰਨਾ ਅਵਜਸ ਪੁੱਤਰ ਨੇਕੀ ਰਹਿੰਦੀਏ ਵਿਚ ਸਨਸਾਰ ਬੇਟਾ। ਦਖਨ ਓਰ ਟੂਹਾਨੇ ਦੀ ਬਛਿਆ ਵੇ ਬੁਚੜ ਰਹੇ ਨੇ ਜ਼ੁਲਮ ਗੁਜ਼ਾਰ ਬੇਟਾ। ਜਗਤ ਰਾਮ ਜਾਹ ਮਦਤਾਂ ਕਰੂ ਆਪੇ

ਰਾਖਾ ਗਊਆਂ ਦਾ ਕ੍ਰਿਸ਼ਨ ਮੁਰਾਰ ਬੇਟਾ।

ਕਬਿਤ

ਜਾਂਦਾ ਹਰਫੂਲ ਝਟ ਬੁਢੀ ਤੋਂ ਰਵਾਨ ਹੋਕੇ ਲੈਕੇ ਨਾਮ ਰਾਮ ਦਾ ਸੀ ਕਦਮ ਉਠਾਮਦਾ। ਦਬਾ ਦਬ ਪਹੁੰਚਿਆ ਨਜੀਕ ਜਟ ਬੁਚੜਾਂ ਦੇ ਹੋਗਿਆ ਦਰੱਦ ਹਾਲ ਗਊਆਂ ਦੇ ਨਿਹਾਰ ਜੀ। ਨੂੜਕੇ ਗਊਆਂ ਨੂੰ ਤੇਜ ਕਰਨ ਕਸਾਈ ਬਚੇ ਹਥੋ ਹਥੀਂ ਫੜ ਆਪਨੇ ਕਟਾਰ ਜੀ। ਬੋਲਦਾ ਜਗਤ ਰਾਮਾ ਫੂਲ ਗੱਜ ਸ਼ੇਰ ਵਾਂਗੂ ਕਹਿੰਦਾ ਰਹੋ ਕਾਸ ਤੋਂ ਓਏ ਜ਼ੁਲਮ ਗੁਜਾਰ ਜੀ।

ਬੈਂਤ

ਕਹਿੰਦਾ ਫੂਲ ਵਿਚਾਰ ਕੇ ਬੂਚੜਾਂ ਨੂੰ ਏਹਨਾਂ ਗਊਆਂ ਨੂੰ ਕਾਸਤੋਂ ਮਾਰਦੇ ਹੋ। ਭੁਲ ਗੁਣ ਕਿਉਂ ਇਸ ਗਰੀਬਨੀ ਦ ਕੇਹੜੀ ਗਲ ਤੋਂ ਪਾਪ ਗੁਜਾਰਦੇ ਹੋ। ਸਾਂਝੀ ਕੁਲ ਦੀ ਗਊ ਦੀ ਜਾਤ ਹੈ ਓਏ ਪੀਕੇ ਦੂਧ ਕਿਉਂ ਗੁਣ ਵਸਾਰਦ ਹੋ। ਬੈਠੋ ਭੁਲਕੇ ਕਾਸਤੋਂ ਰਾਹ ਅਸਲੀ ਕਿਉਂ ਨਾ ਹੱਕਹਲਾਲ ਵਚਾਰਦੇ ਹੋ। ਖਾਲਕ ਖਲਕ ਖੁਦਾਇਦੇ ਜੀਵ ਸਾਰੇ ਪੜਕੇ ਫਜਰੇ ਨਮਾਜ ਵਸਾਰਦੇ ਹੋ। ਖਾਤਰ ਬੰਦਗੀ ਅੱਲਾ ਨੇ ਜਨਮ ਦੀਆ ਕਿਉਂ ਨੀ ਧਰਮ ਦੀ ਓਰ ਨਿਹਾਰਦੇ ਹੋ। ਛਡੋ ਗਊਆਂ ਨੂੰ ਮਨਕੇ ਖੌਫ ਉਹਦਾ ਕੇਹੜੀ ਗਲ ਕੈਹਰ ਕਹਾਰਦੇ ਹੋ। ਲੈਲੋ ਦਾਮ ਜੋ ਮਾਇਆ ਦੀ ਲੋੜ ਥੋਨੂੰ ਦੇਵਾਂ ਹੁਨੇ ਜੋ ਮੂਹੋਂ

ਉਚਾਰਦੇ ਹੋ। ਜਗਤ ਰਾਮ ਇਹ ਜਗਤ ਮੇਂ ਮਾਨ ਕਾਹਦਾ ਕਰਕੇ ਰਹਿਮ ਕੇ ਜਨਮ ਸਵਾਰਦੇ ਹੋ।

ਬੈਂਤ

ਸੁਨਕੇ ਬਚਨ ਹਰਫੂਲ ਦੇ ਬੁਚੜਾਂ ਨੇ ਦਿਤਾ ਮੜੱਕ ਦੇ ਨਾਲ ਜਵਾਬ ਭਾਈ। ਕਾਫਰ ਹੋਇਕੇ ਜਬਕ ਦੇਂ ਮੋਮਨਾਂ ਨੂੰ ਮਥਾ ਲਾਵੇਂ ਤੂੰ ਸੰਗ ਅਕਾਬ ਭਾਈ। ਏਹ ਤਾਂ ਗਊ ਜੇ ਮਾਰੀਏ ਤੁਧ ਨੂੰ ਭੀ ਮਿਲਦਾ ਰੋਜ ਦਰ ਰੋਜ ਸੁਆਬ ਭਾਈ। ਅਜੇ ਵਕਤ ਹੈ ਦੌੜ ਜਾ ਜਗਤ ਰਾਮਾ ਨਹੀਂ ਕਰਾਂਗੇ ਬਹੁਤ ਖਰਾਬ ਭਾਈ।

ਦੋਹਰਾ

ਸੁਨ ਕਰ ਇਤਨੀ ਬਾਤ ਕੋ ਹਰਫੂਲ ਸਿੰਘ ਜੁਆਨ।
ਆ ਗੁਸੇ ਮੇਂ ਵੀਰਨੋ ਧਰੇ ਗੁਰੂ ਦਾ ਧਿਆਨ।

ਭਵਾਨੀ ਛੰਦ

ਜਦੋਂ ਕੀਤਾ ਵਾਕ ਬੁਚੜਾਂ ਕਬੂਲ ਨਾ। ਝਲਿਆ ਸੀ ਗੁਸਾ ਓਦੋਂ ਹਰਫੂਲ ਨਾ। ਕਹਿੰਦਾ ਮਾਰ ਦੇਨੇ ਪਾਪੀ ਮਨਹੂਸ ਜੀ। ਚਕ ਲੀ ਰਫਲ ਪਾਕੇ ਕਾਰਤੂਸ ਜੀ। ਪੈਹਲੀ ਗੋਲੀ ਨਾਲ ਇਕ ਨੂੰ ਖਪਾਇ ਕੇ। ਦੂਜੀ ਨਾਲ ਦੂਜਾ ਸਿਟਤਾ ਵਢਾਇ ਕੇ। ਲਗਿਆ ਉਡੌਨ ਬੁਚੜਾਂ ਦੇ ਤੂਸ ਜੀ। ਚਕਦਾ ਰਫਲ ਪਾਕੇ ਕਾਰਤੂਸ ਜੀ। ਤੀਜੀ ਨਾਲ ਤੀਜਾ ਭੇਜਤਾ ਨਰਕ ਜੀ। ਸੂਰਮਾ ਅਨਾਮੀ ਛਡੇ ਨਾ ਫਰਕ ਜੀ। ਕੈਂਹਦਾ ਲੈਨੀ ਰਤ ਵੈਰੀਆਂ ਦੀ

ਚੂਸ ਜੀ। ਚਕਦਾ ਰਫਲ ਪਾਕੇ ਕਾਰਤੂਸ ਜੀ। ਚੌਥੀ ਗੋਲੀ ਨਾਲ ਚੌਥੇ ਨੂੰ ਮਰੋੜ ਦਾ। ਸ਼ੀਸ਼ੀਆਂ ਸਮਾਨ ਖੜਾ ਦੂਰੋਂ ਤੋੜ ਦਾ। ਘਨ ਘਨ ਕਰ ਚਲੇ ਗਨ ਲੂਸ ਜੀ। ਚਕ ਦਾ ਰਫਲ ਪਾਕੇ ਕਾਰਤੂਸ ਜੀ। ਪੰਜਵੀਂ ਚਲਾਈ ਪੰਜਵੀਂ ਦੇ ਹੇਤ ਜੀ। ਪੰਜੇ ਵੈਰੀ ਢੂਲ ਨੇ ਰਲਾਤ ਰੇਤ ਜੀ। ਜੈਸੇ ਜੰਗ ਲਗਿਆ ਈਰਾਨੀ ਰੂਸ ਜੀ। ਚਕਦਾ ਰਫਲ ਪਾਸੇ ਕਾਰਤੂਸ ਜੀ। ਬੁਚੜ ਤਰਸ ਰਹੇ ਧਰਨ ਪਏ। ਪਾਨੀ ਪਾਨੀ ਕਹਿੰਦਿਆਂ ਦੇ ਸਾਸ ਸੀ ਗਏ। ਕਰੇ ਹਰਫੂਲ ਗਲ ਨਾ ਮੈਹਸੂਸ ਜੀ। ਚਕ ਦਾ ਰਫਲ ਪਾਕੇ ਕਾਰਤੂਸ ਜੀ। ਫੇਰ ਜਾਕੇ ਵਢਦਾ ਗਊਆਂ ਬੇੜ ਜੀ। ਬਾੜੀਆਂ ਬਨਾਂ ਚ ਦੁਖੜੇ ਨਬੇੜ ਜੀ। ਜਗੇ ਰਾਮਾ ਮਾਰੇ ਬੁਚੜ ਦਹੂਸ ਜੀ। ਚਕਦਾ ਰਫਲ ਪਾਕੇ ਕਾਰਤੂਸ ਜੀ।

## ਦੋਹਰਾ

ਗਊਆਂ ਛੋੜ ਕਰ ਘਾਸ ਮੇਂ ਲੈਂਦਾ ਭੇਸ ਵਟਾਇ।
ਫਕੀਰ ਬਨੇ ਸੀ ਰਬ ਦਾ ਨਹੀਂ ਦੇਰ ਕੋ ਲਾਇ।

ਬਨਕੇ ਫਕੀਰ ਸੀ ਖਲਾਰਦਾ ਜ਼ੁਲਫ ਤਾਂਈਂ ਘੇਰੇਦਾਰ ਚੋਲੜਾ ਬਟਾਕੇ ਝਟ ਪਾਲਿਆ। ਹਥ ਮੇਂ ਗਦਾ ਤੇ ਪਾਈ ਤਸਬੀ ਗਲੇ ਮੇਂ ਝਟ ਝੋਲੀ ਡੰਡਾ ਕੱਛ ਮੇਂ ਤੁਰਤ ਲਟਕਾਲਿਆ। ਬਨ ਪੀਰ ਫਿਰਦਾ ਸਹਿਰ ਮੇਂ ਗਸ਼ਤ ਲੈਂਦਾ ਆਵੇ ਨਾ ਪਛਾਨ ਸੀ ਜਰਾ ਭੀ ਸੁਨਨ ਵਾਲਿਆ।

ਓਧਰ ਜਾਂ ਫੈਲਗੀ ਖਬਰ ਸਾਰੇ ਬੁਚੜਾਂ ਦੀ ਆਨ ਸਰਕਾਰ ਨੇ ਤੁਰਤ ਪੈਹਰਾ ਲਾਲਿਆ।

ਦੋਹਰਾ

ਫਿਰਨ ਭਾਲਦੇ ਫੂਲ ਕੋ ਹੁੰਦੀ ਮਾਰੋ ਮਾਰ।
ਅੱਖ ਬਚਾ ਕਰ ਫੂਲ ਭੀ ਹਰਫ ਲਿਖੇ ਸੀ ਚਾਰ।

ਕਬਿਤ

ਰਾਤ ਨੂੰ ਬਚਾਕੇ ਅੱਖ ਜਗਾ ਜਗਾ ਹਰਫੂਲ ਲਿਖਦਾ ਹਰਦ ਨਾਮ ਰਾਮ ਦਾ ਚਤਾਰਕੇ। ਦਸ ਰੋਜ ਰਹੂ ਮੈਂ ਟੂਹਨੇ ਵਿਚ ਹਰਫੂਲ ਜੇਹੜਾ ਮਾਰੂ ਗਊ ਜਾਨਾ ਓਸ ਕੋ ਸੰਘਾਰਕੇ। ਗਊ ਘਾਤ ਕਰੂ ਸੋਈ ਮੇਰਾ ਹੈ ਪ੍ਰਮ ਵੈਰੀ ਜਿੰਦ ਨਾ ਗਵਾਇਓ ਕੋਈ ਆਖਾਂ ਲਲਕਾਰਕੇ। ਬਚਨਾ ਜੇ ਹੋਵੇ ਬੰਦ ਕਰੋ ਗਊ ਘਾਤ ਤਾਂਈ ਨਹੀਂ ਤਾਂ ਜਗਤ ਰਾਮ ਦੇਖ ਲੌ ਬਚਾਰਕੇ।

ਕਬਿਤ

ਦੂਸਰੇ ਦਨੇਸ ਪੜਾ ਲਿਖੇ ਵੇ ਹਰਫ ਕੁਲ ਹੋਨ ਲਗੀ ਚਰਚਾ ਸੀ ਗਲੀਆਂ ਬਜਾਰਾਂ ਮੇਂ। ਜਗਾ ਜਗਾ ਹੋਵੰਦੀ ਤਲਾਸ਼ ਹਰਫੂਲ ਦੀ ਸੀ ਐਪਰ ਅਮਨ ਹੋਇਆ ਹਿੰਦੂ ਸ਼ਾਹੂਕਾਰਾਂ ਮੇਂ। ਗਊ ਘਾਤ ਬੰਦ ਹੋਇਆ ਸੂਰਮੇਂ ਦੇ ਡਰ ਨਾਲ ਫੜੋ ਹਰਫੂਲ ਧੁਨ ਹੋਈ ਸਰਕਾਰਾਂ ਮੇਂ। ਓਥੋਂ ਚਲ ਰੋਹੀ ਮੇਂ ਬਰਾਜਦਾ ਜਗਤ ਰਾਮਾਂ ਅਗੇ ਹਾਲ ਲਿਖ ਆਵੇ ਜਿਸ ਤਰਾਂ ਬਚਾਰਾਂ ਮੇਂ।

ਦੋਹਰਾ

ਰੋਹੀ ਬੀਆਬਾਨ ਮੇਂ ਹਰਫੂਲ ਸਿੰਘ ਸਰਦਾਰ।
ਬਨਕੇ ਸੰਤ ਮਹਾਤਮਾ ਰਿਹਾ ਦਨੇਸ ਗੁਜਾਰ।

ਕਬਿਤ

ਬੈਠਾ ਹਰਫੂਲ ਰੋਹੀ ਮੱਲਕੇ ਸੰਤ ਬਨ ਇਕ ਦਿਨ ਹੋਇਆ ਇਕ ਰਾਹੀ ਦਾ ਮਲਾਪ ਜੀ। ਪੁਛਦਾ ਸੰਤ ਸੱਦ ਰਾਹੀ ਨੂੰ ਨਜੀਕ ਭਾਈ ਕੇਹੜੀ ਜਗਾ ਜਾਵਨਾ ਹੈ ਦਸ ਦੇਨਾ ਆਪ ਜੀ। ਹੋਵੇ ਕੋਈ ਦੁਖ ਦਿੰਦਾ ਗਊ ਨੂੰ ਤਾਂ ਦਸ ਮੈਨੂੰ ਮੈਂ ਹਾਂ ਹਰਫੂਲ ਕਟਾਂ ਗਊ ਦੇ ਸਨਤਾਪ ਜੀ। ਸੁਨ ਗਲ ਬੋਲਦਾ ਜਗਤ ਰਾਮਾਂ ਰਾਹੀ ਅਗੋਂ ਨਾਲੇ ਡਰ ਮੌਤ ਦਾ ਡੋਬਆਨੇ ਸੇ ਤਾਪ ਜੀ।

ਕਬਿਤ

ਸੁਨ ਕਰ ਬਾਤ ਰਾਹੀ ਬੋਲਦਾ ਮਠਾਸ ਨਾਲ ਗਊ ਘਾਤ ਹੁੰਦਾ ਨਾ ਨਜਰ ਕਿਤੇ ਆਇਆ ਜੀ। ਇਕ ਗਲ ਦਸਾਂ ਨਾਲੇ ਲਗਦਾ ਬਹੁਤ ਡਰ ਓਡਾਂ ਦੇ ਜੋ ਡੇਰੇ ਚੋਂ ਮੈਂ ਸੁਨ ਕਰ ਧਾਇਆ ਜੀ। ਭਾਲਦੇ ਫਿਰਨ ਓਡ ਤੈਨੂੰ ਹਰਫੂਲ ਸਿੰਘਾ ਕਰਲੈ ਇੰਤਜਾਮ ਤੈਨੂੰ ਜਤਲਾਇਆ ਜੀ। ਏਨੀ ਗੱਲ ਕੈਹਕੇ ਰਾਹੀ ਚਲਦਾ ਜਗਤ ਰਾਮਾਂ ਸੁਨ ਹਰਫੂਲ ਕੋ ਕਰੋਧ ਨੇ ਸਤਾਇਆ ਜੀ।

ਦੋਹਰਾ

ਖਬਰ ਹੂਈ ਹਰਫੂਲ ਕੋ ਕਰਦੇ ਓਡ ਤਲਾਬ।

ਖੁਸ਼ੀ ਹੂਈ ਹਰਫੂਲ ਕੋ ਹੋਵਤ ਨਹੀਂ ਨਰਾਸ।

ਕਬਿਤ

ਹੋਈ ਜਾਂ ਖਬਰ ਹਰਫੂਲ ਨੂੰ ਇਨਾਮ ਦੀ ਸੀ ਭਾਲਦੇ ਫਿਰਨ ਓਤ ਵਿਚ ਸਨਸਾਰ ਕੇ। ਸੋਚਾਂ ਸੋਚ ਕਰ ਏਹ ਦਲੀਲ ਧਾਰੀ ਸੂਰਮੇਂ ਨੇ ਕੌਂਹਦਾ ਮਿਲੂੰ ਆਪ ਹੀ ਮੈਂ ਵਾਹਿਗੁਰੂ ਚਤਾਰ ਕੇ। ਓਤਾਂ ਨੂੰ ਵਖਾਵਾਂ ਹੱਥ ਚਲਕੇ ਬਹਾਦਰੀ ਦਾ ਆਵਾ ਗੌਨ ਫਿਰਦੇ ਜੋ ਭਰੇ ਹੰਕਾਰ ਕੇ। ਏਨੀ ਕੈਹਕੇ ਝੱਟ ਦੇਨੇ ਚਲਦਾ ਜਗਤ ਰਾਮਾਂ ਸੂਰਮਾਂ ਅਨਾਮੀ ਸੀ ਸਰੂਪ ਹੋਰ ਧਾਰਕੇ।

ਦੋਹਰਾ

ਸੋਚ ਸੋਚ ਹਰਫੂਲ ਨੇ ਪੱਕੀ ਕਰੀ ਬਚਾਰ।
ਭਗਵੇਂ ਪਾਕੇ ਚੀਰ ਕੋ ਜੋਗੀ ਬਨਦਾ ਯਾਰ।

ਭਵਾਨੀ ਛੰਦ

ਜਿਸ ਵੇਲੇ ਓਤਾਂ ਦੀ ਹਕੀਕਤ ਸੁਨੀ। ਡਾਕੂ ਨੇ ਦਲੀਲ ਹੋਰ ਦਿਲ ਮੇਂ ਬੁਨੀ। ਹੋਵੇ ਨਾ ਉਦਾਸ ਕੰਮ ਹੁਸ਼ਿਆਰ ਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਗੇਰੂ ਰੰਗੇ ਕਪੜੇ ਸਜਾਕੇ ਤਨ ਮੇਂ। ਓਹਦਾ ਸਿਮਰਨ ਸੀ ਉਚਾਰੇ ਮਨ ਮੇਂ। ਜੇਹੜਾ ਭੀੜ ਆਕੇ ਕੁਲਦੀ ਨਵਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਪਾਲੀਆਂ ਖੜਾਵਾਂ ਜੁਤੀ ਨੂੰ ਉਤਾਰਕੇ। ਸਾਧੂ ਬਨ ਗਿਆ ਜਟਾਂ ਨੂੰ ਖਲਾਰਕੇ। ਬੁਕ ਭਰ ਰਾਖ ਦੀ ਨੂੰ ਸੀਸ ਡਾਰਦਾ। ਜੋਗੀਆਂ ਦਾ

ਰੂਪ ਹਰਫੂਲ ਧਾਰਦਾ। ਸ਼ਿਵਾਂ ਦੀ ਭਭੂਤੀ ਮਸਤਕ ਨੂੰ ਲਾਇਕੇ। ਗੂੰਜ ਪੈਂਦਾ ਸੋਹਣੀ ਅਲਖ ਜਗਾਇਕੇ। ਮਾਲਾ ਲੁਧ ਰਾਮ ਦੀ ਗਲੇ ਸ਼ਿੰਗਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਮੋਢੇ ਮ੍ਰਗਾਨ ਤੂੰਬੀ ਸੋਹੇ ਹੱਥ ਮੇਂ। ਪੂਰਨ ਕਰਮ ਦੀਹਦਾ ਸਮਰੱਥ ਮੇਂ। ਦੂਜੇ ਹੱਥ ਚਕ ਬੀਨ ਕੋ ਸਹਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਰੌਂਦ ਤੋਂ ਰਫਲ ਝੋਲੇ ਮੇਂ ਛਪਾਇਕੇ। ਬਗਲੀ ਦੇ ਤੌਰ ਬਗਲਾਂ ਮੇਂ ਪਾਇਕੇ। ਗਿਟੇ ਤਾਂਈਂ ਚੋਲਾ ਖੜਕੇ ਸਵਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਨੈਨਾਂ ਮੇਂ ਕੱਜਲ ਪਾਕੇ ਨਸ਼ੇਦਾਰ ਜੀ। ਲੋਚਨ ਸੁਰਖ ਹੋਗੇ ਪੌਂਦੇ ਸਾਰ ਜੀ। ਝੱਲੀਦਾ ਨਾ ਤੇਜ ਸੀ ਜਦੋਂ ਨਿਹਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਜੋਬਨ ਓਮਰ ਸੁੰਦਰ ਸੁੰਦਰ ਸਰੂਪ ਸੀ। ਦੂਜਾ ਧਾਰ ਲਿਆ ਜੋਗੀਆਂ ਦਾ ਰੂਪ ਸੀ। ਜੇਹੜਾ ਦੇਖ ਲੈਂਦਾ ਤੇਜ਼ੀ ਨਾ ਸਹਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ। ਬਨ ਜੋਗੀ ਜਰਾ ਨਾ ਲਗਾਵੇ ਬਿੰਦ ਜੀ। ਚਕਦਾ ਕਦਮ ਜਪਕੇ ਗੋਬਿੰਦ ਜੀ। ਅਗੇ ਪੜੋ ਹਾਲ ਕਵੀ ਜਿਉਂ ਉਚਾਰਦਾ। ਜੋਗੀਆਂ ਦਾ ਰੂਪ ਹਰਫੂਲ ਧਾਰਦਾ।

ਦੋਹਰਾ

ਬਨ ਜੋਗੀ ਬੰਗਾਲ ਦਾ ਤੁਰਦਾ ਗੁਰੂ ਚਤਾਰ।
ਬੀਨ ਬਜਾਵੇ ਕੇਹਰ ਦੀ ਸੁਰ ਡਾਹਡੀ ਸੇ ਯਾਰ।

## ਕਬਿਤ

ਫਿਰੇ ਹਫਫੂਲ ਸਿੰਘ ਓਡਾਂ ਦੀ ਤਲਾਸ਼ ਵਿਚ ਓਧਰੋਂ ਫਿਰਨ ਲਈ ਓਡ ਸਾਰੇ ਜ਼ੋਰ ਜੀ। ਨਾਲ ਇਤਫਾਕ ਦੇ ਕਰਾਤੇ ਮੇਲ ਵਾਹਗੁਰੂ ਨੇ ਜਿਸ ਦੀ ਗਤੀ ਹੈ ਨਿਆਰੀ ਪ੍ਰੇਮ ਪਰ ਹੋਰ ਜੀ। ਦੇਖ ਡੇਰਾ ਓਡਾਂ ਦੇ ਨੂੰ ਗਿਆ ਸੀ ਸਮਝ ਡਾਕੂ ਮੋਰ ਦੇ ਸਮਾਨ ਖੜਾ ਬਦਲਾਕੇ ਤੋਰ ਜੀ। ਬੀਨ ਕੋ ਬਜਾਉਨ ਲਗਾ ਖੜਕੇ ਜਗਤ ਰਾਮਾਂ ਝੂਲਦਾ ਖੜੋਤਾ ਜਿਉਂ ਨਸ਼ੇ ਦੀ ਚੜ੍ਹੀ ਲੋਰ ਜੀ।

### ਦੋਹਰਾ

ਡੇਰੇ ਦੇ ਜਾ ਕੋਲ ਸੀ ਜੋਗੀ ਅਤੀ ਸ਼ੌਕੀਨ।
ਮਿਠੀ ਸੁਰ ਮੇ ਸਰੋਤਿਓ ਲਗਾ ਬਜਾਵਨ ਬੀਨ।

### ਦੋਹੰਰਾ

ਇਸ ਸੇ ਅਗੇ ਦੋਸਤੋ ਅਗੇ ਦਾ ਜੋ ਹਾਲ।
ਪੜਨਾ ਹਿਸੇ ਦੂਸਰੇ ਅਤੀ ਪ੍ਰੇਮ ਕੇ ਨਾਲ।

### ਦੋਹਰਾ

ਪੈਹਲਾ ਹਿਸਾ ਦਾਸ ਨੇ ਕੀਆ ਖੁਸ਼ੀ ਸੇ ਬੰਦ।
ਭੁਲ ਚੁਕ ਮੋਹ ਬਖਸ਼ਨੀ ਮੈਂ ਮੂਰਖ ਮਤੀ ਮੰਦ।

### ਦੋਹਰਾ

ਸ਼ੰਭੂ ਦੱਤ ਕੀ ਕਾਵ ਸੇ ਲੈਕਰ ਮੈਂ ਨੇ ਹਾਲ।
ਬੁਧੀ ਹੇਤ ਮੈਂ ਰਚ ਦੀਆ ਲਿਖ ਛੰਦਨ ਕੀ ਚਾਲ।

ਕਬਿਤ

ਡਾਕੂ ਦੀ ਸਲਾਹਤ ਹੁੰਦੀ ਪੂਜਕੇ ਬਹੁਤ ਮਾੜੀ ਉਲਟਾ ਅਰਬ ਕੋ ਸਰੋਤੇ ਜਨ ਲਾਉਨ ਜੀ। ਕਰ ਬਦਮਾਸ਼ੀ ਯਸ ਖਟਿਆ ਕਿਸੇ ਨ ਭਾਈ ਨੇਕੀਆਂ ਕਰਨ ਸੋਈ ਉਤਮ ਕਹਾਉਨ ਜੀ। ਰਖਸ਼ਾ ਗਊ ਦੀ ਕੀਤੀ ਸਿੰਘ ਹਰਫੂਲ ਨੇ ਸੀ ਏਸੇ ਲੀਏ ਛੰਦ ਏਹਦੇ ਲਗਾ ਮੈਂ ਬਨਾਉਨ ਜੀ। ਆਕੀ ਸਰਕਾਰ ਤੋਂ ਨ ਕੋਈ ਭੀ ਜਗਤ ਰਾਮਾਂ ਪੈਗੇ ਜੋ ਸ਼ਰਨ ਸੋਈ ਮੌਜ ਕੋ ਉਡਾਉਨ ਜੀ।

ਕਬਿਤ

ਮੇਰਾ ਹੈ ਇਰਾਦਾ ਏਹੋ ਕਿਸੇ ਦੇ ਬਨਾਵਨੇ ਦਾ ਗਊ ਦੀ ਸਹਾਏਤਾ ਤਨੋਂ ਮਨੋਂ ਚਾਹੀਏ ਕਰਨੀ। ਰਖਕੇ ਅਮਨ ਤਨ ਮਨ ਤਾਂਈਂ ਵਾਰ ਦੇਨਾ ਜਿਥੋਂ ਤਾਂਈਂ ਹੋਵੇ ਪੀੜ ਗਊ ਕੀ ਹਰਨੀ। ਅਗੋ ਸਰਕਾਰ ਦੇ ਨ ਚੱਕਨੀ ਪੱਲਕ ਭਾਈ ਸੇਵਾ ਜੋ ਕਮਾਈਏ ਤਾਂ ਅਸਾਂ ਕੋ ਕੋਈ ਡਰਨੀ। ਜਿਨਾਂ ਨੇ ਭੁਲਾਇਆ ਵਾਕ ਸੱਚੀ ਸਰਕਾਰ ਵਾਲਾ ਔਣ ਦੇਨਾ ਚਾਹੀਦਾ ਓਹਨਾਂ ਨੂੰ ਕਦੇ ਘਰ ਨੀ।

ਕਬਿਤ

ਹੋਗੇ ਕਲੂਕਾਲ ਮੇਂ ਹੈ ਜਿਤਨੇ ਸਮਝ ਰਾਜੇ ਜਿਥੋਂ ਤਾਂਈਂ ਦਾਸ ਦੀ ਨਜ਼ਰ ਵਿਚ ਜਾਪਦਾ। ਧਨਵਾਦੀ ਹੋਰ ਜੇਹੜੇ ਜ਼ੋਰ ਦੇ ਸਮਝ ਹੀਨੇ ਰਾਜ ਅੰਗਰੇਜ ਦਾ ਮਟਾਵੇ ਦੁਖ ਪਾਪ ਦਾ। ਨੈਹਰਾਂ ਨੂੰ ਚਲਾਕੇ ਰੇਲਾਂ ਗਡੀਆਂ

ਸਫਰ ਕੋ ਹੈ ਦਿਸੇ ਨਾ ਅਸਾਰ ਯਾਰੋ ਦੁਖ ਸਨਤਾਪ ਦਾ। ਆਖਦਾ ਜਗਤ ਰਾਮ ਵਸਦਾ ਜਗਤ ਜੈਸੇ ਦੂਨਾ ਪ੍ਰਤਾਪ ਹੋਵੇ ਅੰਗਰੇਜ਼ੀ ਸ੍ਰਕਾਰ ਦਾ।

ਕਬਿਤ

ਸਾਰਿਆਂ ਤੋਂ ਵਡੀ ਏਹ ਨਸੀਹਤ ਮਮ ਦਾਸ ਕੀ ਹੈ ਪੜ੍ਹਕੇ ਕਿਤਾਬ ਏਹ ਸਬਕ ਪੈਦਾ ਕਰਨਾ। ਗਊਆਂ ਦਾ ਬਦੌਲਤ ਧਰਮ ਸਾਡਾ ਪਾਲਨੇ ਦਾ ਜਿਥੋਂ ਤਾਂਈਂ ਹੋਵੇ ਨਾ ਕਦੰਤ ਚਾਹੀਏ ਟਰਨਾ। ਚੋਰ ਡਾਕੂ ਚੰਦਰੇ ਦੀ ਕਦੇ ਨਾ ਸੋਹਬਤ ਕੀਜੇ ਏਹਨਾਂ ਦੇ ਦੀਦਾਰ ਸੇ ਤਮਾਮ ਸੁਖ ਹਰਨਾ। ਆਖਦਾ ਜਗਤ ਰਾਮ ਸੰਗਤ ਕਰਨ ਜੇਹੜੇ ਪਿਛਾ ਦੇਵੇ ਓਹਨਾਂ ਕੋ ਕਦੰਤ ਹਰੀ ਹਰਨਾ।

ਦੋਹਰਾ

ਜੇਤੇ ਕਵਤਾ ਜਗਤ ਕੇ ਹੂੰ ਮੈਂ ਕੁਲ ਦਾ ਦਾਸ।
ਭੁਲ ਚੂਕ ਮੋਹ ਬਖਸ਼ਨੀ ਮੈਂ ਦਾਸਨ ਕਾ ਦਾਸ।

ਕਬਿਤ

ਜੈਮਲ ਵਾਲੇ ਚ ਦਾਸ ਕਰਦਾ ਰਿਹਾਇਸ਼ ਭਾਈ ਕਵਤਾ ਦਾ ਸ਼ੌਕ ਤੇ ਜਗਤ ਰਾਮ ਨਾਮ ਜੀ। ਬਾਘੇ ਵਾਲਾ ਠਾਨਾ ਤੇ ਤਸੀਲ ਮਸ਼ਹੂਰ ਮੋਗਾ ਜਿਲਾ ਹੈ ਫੀਰੋਜਪੁਰ ਜਾਨਨ ਤਮਾਮ ਜੀ। ਰੰਗਲਾ ਮੁਲਕ ਜਾਨੋ ਮੁਲਕ ਪੰਜਾਬ ਸੋਹਨਾ ਰਾਜ ਅੰਗਰੇਜ ਹੈ ਅਮਨ ਭਰਪੂਰ ਜੀ। ਕਵਤਾ ਮੇਂ ਗਲਤੀ ਜੇ ਹੋਗੀ ਹੋਵੇ ਦਾਸ ਕੋਲੋਂ ਕਵੀ ਲੋਕ ਕਡ

ਲੈਨ ਹੋਵੇ ਜੇ ਕਸੂਰ ਜੀ।

ਦੋਹਰਾ

ਹਿਸੇ ਇਸਕੇ ਚਾਰ ਹੈਂ ਪੈਹਲਾ ਦੀਆ ਛਪਾਏ।
ਦੂਜਾ ਹਿਸਾ ਭੀ ਹੁਣੇ ਲਿਖ ਦੀਨਾ ਨਾਧ ਮਨਾਏ।

ਦੋਹਰਾ

ਸਾਉਨ ਮਿਤੀ ਦਿਨ ਚਾਰ ਕੋ ਕੀਤਾ ਹਿਸਾ ਬੰਦ।
ਸਾਲ ਉਨੀ ਸੌ ਤਰਾਨਵੇ ਬਿਕ੍ਰਮ ਮਾਨੇ ਹਿੰਦ॥

ਸਮਾਪਤ

ਐਮ. ਐਸ. ਤੇਜ ਕੰਪਨੀ

ਦੇ ਮਾਲਕ



## ਬੈਂਤ

ਰਚੇ ਹਿਸੇ ਮੈਂ ਚਾਰ ਹਰਫੂਲ ਕੇ ਹੈਂ ਸੁਨੋ ਗੌਰ ਦੇ ਨਾਲ ਦਿਲਦਾਰ ਜਾ
ਐਮ. ਐਸ. ਵਾ ਤੇਜ ਜੋ ਕੰਪਨੀ ਹੈ ਕਰਦੇ ਰੋਜ ਹੀ ਸੋਹਨਾ ਬਪਾਰ ਜਾ
ਦਿਤਾ ਹੱਕ ਮੈਂ ਏਸ ਕਿਤਾਬ ਦਾ ਹੈ ਏਸ ਕੰਪਨੀ ਤਾਂਈਂ ਅਖਿਤਿਆਰ ਜਾ
ਕਿਤੇ ਛਾਪਨ ਤੇ ਕਿਤੇ ਬੇਚ ਲੈਸਨ ਮੇਰੀ ਏਸ ਮੇਂ ਨਹੀਂ ਇਨਕਾਰ ਜਾ
ਹੱਕ ਸਾਰੇ ਮੈਹਫੂਜ ਨਾ ਲਾਹਮ ਕੋਈ ਹੋਰ ਖਾਇਓ ਨਾ ਛਾਪਕੇ ਹਾਰ ਜਾ
ਕੋਈ ਛਾਪੇ ਜੇ ਦਗੇ ਦੇ ਨਾਲ ਦੇਖੋ ਸਜਾ ਪਾਊਗਾ ਵਿਚ ਸਰਕਾਰ ਜਾ
ਇਕ ਤੋਹਫਗੀ ਏਸ ਜੋ ਕੰਪਨੀ ਦੀ ਹੱਥ ਜੋੜਕੇ ਕਹਾਂ ਉਚਾਰ ਜਾ
ਕਿੱਸੇ ਅਤੇ ਕਿਤਾਬ ਤੇ ਕੰਘਿਆਂ ਦੇ ਲਾਈ ਰਖਦੇ ਵੇਰ ਅੰਬਾਰ ਜਾ
ਤਿੰਨ ਫੁਟੀ ਕਰਪਾਨ ਦੋ ਫੁਟੀਆਂ ਵੀ ਸਫਾ ਜੰਗ ਦਾ ਸ਼ੌਕ ਅਪਾਰ ਜਾ
ਨਾਲੇ ਛਾਪਦੇ ਨਾਲੇ ਏਹ ਵੇਚਦੇ ਨੇ ਨੇਕ ਨੀਤੀ ਸੇ ਭਰੇ ਭੰਡਾਰ ਜਾ
ਸਿਖ ਭਾਈ ਭਰਾਤ ਹੈਂ ਹਿੰਦੂਆਂ ਦੇ ਪੂਰ ਧਰਮ ਦੇ ਪੰਜੇ ਕਕਾਰ ਜਾ
ਸਾਨੂੰ ਚਾਹੀਦਾ ਏਹਨਾਂ ਤੋਂ ਮਾਲ ਲੈਕੇ ਦੇਈਏ ਹੌਸਲਾ ਬਖਸ਼ ਅਪਾਰ ਜਾ
ਪੈਸੇ ਖਰਚਨੇ ਹੋਰ ਥਾਂ ਜਾਇਕੇ ਕੀ ਦੂਨਾ ਸਿੰਘਾਂ ਦਾ ਕਰੋ ਬਪਾਰ ਜਾ
ਜਗਤ ਰਾਮ ਦੀ ਬੇਨਤੀ ਕੁਲ ਅਗੇ ਪੜਨੀ ਬੈਂਤ ਜ਼ਰੂਰ ਬਚਾਰ ਜਾ
ਮੰਗਲ ਸਿੰਘ ਹੈ ਸਿੰਘ ਦਾ ਦਾਸ ਲੋਕੋ ਕਰਿਓ ਯਾਦ ਨਾ ਦੇਨਾ ਵਸਾਰ ਜਾ